ਭਾਰਤ—ਦੇਸ਼ ਤੇ ਲੋਕ

# ਦਵਾਈਆਂ ਵਾਲੇ ਪੌਦੇ

ਸੁਧਾਂਸ਼ੂ ਕੁਮਾਰ ਜੈਨ

ਅਨੁਵਾਦਕ

ਡਾ. ਗਿਆਨ ਸਿੰਘ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਤਕਰਾ

# ਮੁੱਖਬੰਧ

ਜੜ੍ਹੀਆਂ-ਬੂਟੀਆਂ ਦਾ ਨਾਂ ਸਾਡੇ ਮਨ ਵਿੱਚ ਕਰਾਮਾਤੀ ਅਤੇ ਰਿੱਧੀਆਂ ਸਿੱਧੀਆਂ ਵਾਲੇ ਇਲਾਜਾਂ ਦਾ ਵਿਚਾਰ ਪੈਦਾ ਕਰਦਾ ਹੈ। ਸਾਡੇ ਪੁਰਾਤਨ ਸਾਹਿਤ ਵਿੱਚ ਸਿਰਫ ਅਜਿਹੇ ਬੂਟਿਆਂ ਦਾ ਹਵਾਲਾ ਹੀ ਨਹੀਂ ਮਿਲਦਾ ਜਿਹੜੇ ਮੁਸ਼ਕਲ ਅਤੇ ਲਾ-ਇਲਾਜ ਬਿਮਾਰੀਆਂ ਦਾ ਇਲਾਜ ਕਰ ਸਕਦੇ ਹੋਣ, ਸਗੋਂ ਜਾਦੂਈ ਗੁਣਾਂ ਵਾਲੇ ਬੂਟਿਆਂ ਦਾ ਹਵਾਲਾ ਵੀ ਮਿਲਦਾ ਹੈ। ਉਦਾਹਰਣ ਦੇ ਤੌਰ 'ਤੇ ਅਸੀਂ ਖ਼ਾਸ ਬੀਜਾਂ ਬਾਰੇ ਪੜ੍ਹਦੇ ਹਾਂ ਜਿਨ੍ਹਾਂ ਉਪਰ ਮੰਤਰ ਪੜ੍ਹ ਕੇ ਕਿਸੇ ਉਤੇ ਸੁਟਣ ਨਾਲ ਉਹ ਬੰਦਾ ਵਸ ਵਿੱਚ ਕੀਤਾ ਜਾ ਸਕਦਾ ਹੈ। ਕੁਝ ਜੜ੍ਹਾਂ ਚੂਸਣ ਨਾਲ ਉਮਰ ਵਧਾਈ ਜਾ ਸਕਦੀ ਹੈ ਅਤੇ ਕਿਸੇ ਬੂਟੇ ਦੇ ਰਸ ਦੀਆਂ ਕੁਝ ਬੂੰਦਾਂ ਮਰੇ ਹੋਏ ਬੰਦੇ ਦੇ ਮੂੰਹ ਵਿੱਚ ਪਉਣ ਨਾਲ ਉਹ ਦੁਬਾਰਾ ਜਿਊਂਦਾ ਹੋ ਜਾਵੇਗਾ।

ਪੁਰਾਣੇ ਦਿਨਾਂ ਵਿੱਚ ਕਿਸੇ ਫ਼ਕੀਰ ਦੀ ਦਿੱਤੀ ਦਵਾਈ, ਨਿਰੀਖਣ ਕੀਤੀਆਂ ਅਤੇ ਤਜ਼ਰਬਿਆਂ ਵਿੱਚੋਂ ਲੰਘੀਆਂ ਦਵਾਈਆਂ ਨਾਲੋਂ ਵਧੇਰੇ ਚੰਗੀ ਸਮਝੀ ਜਾਂਦੀ ਸੀ। ਇਹ ਸੰਭਵ ਹੈ ਕਿ ਅਜਿਹੇ ਵਿਸ਼ਵਾਸ ਉਨ੍ਹਾਂ ਸਮਿਆਂ ਦੀ ਮਾਨਸਿਕਤਾ ਨੂੰ ਰਾਸ ਆਉਂਦੇ ਹੋਣ।

ਸਮੇਂ ਦੀ ਤਬਦੀਲੀ ਨਾਲ ਮਨੁੱਖ ਨੇ ਹਰ ਚੀਜ਼ ਨੂੰ ਤਰਕ ਦੀ ਤੱਕੜੀ ਉਤੇ ਤੋਲਣਾ ਸ਼ੁਰੂ ਕੀਤਾ। ਕੁਝ ਪੁਰਾਣੇ ਵਿਸ਼ਵਾਸ ਉਸਨੂੰ ਸਹੀ ਨਾ ਲੱਗੇ ਅਤੇ ਜੜ੍ਹੀਆਂ-ਬੂਟੀਆਂ ਦੇ ਸੁਨਹਿਰੇ ਇਤਿਹਾਸ ਦੇ ਬਾਵਜੂਦ ਇਨ੍ਹਾਂ ਦੀ ਵਰਤੋਂ ਘਟ ਗਈ। ਅੱਜ ਜੜ੍ਹੀਆਂ-ਬੂਟੀਆਂ ਦੀ ਮਹੱਤਤਾ ਬਹਿਸ ਅਤੇ ਭਾਸ਼ਣਾਂ ਵਿੱਚ ਹੀ ਰਹਿ ਗਈ ਹੈ, ਨਾ ਕਿ ਇਹਨਾਂ ਉਤੇ ਸੱਚਮੁੱਚ ਖੋਜ ਕਰਨ ਅਤੇ ਇਨ੍ਹਾਂ ਨੂੰ ਅੱਗੇ ਵਧਾਉਣ ਵਿੱਚ। ਅਜਿਹੀ ਅਵਸਥਾ ਕਿਉਂ ਆਈ ?

ਜਦੋਂ ਸੰਸਾਰ ਦੇ ਉੱਨਤ ਦੇਸ਼ ਆਪਣੇ-ਆਪਣੇ ਦੇਸ਼ ਦੇ ਬੂਟਿਆਂ ਦੀ ਖੋਜ ਵਿੱਚ ਰੁਝੇ ਹੋਏ ਸਨ ਅਤੇ ਉਨ੍ਹਾਂ ਵਿੱਚੋਂ ਨਵੇਂ ਰਸਾਇਣਕ ਅੰਸ਼ ਅਤੇ ਉਨ੍ਹਾਂ ਦੀ ਨਵੀਂ ਵਰਤੋਂ ਦੀ ਭਾਲ ਕਰ ਰਹੇ ਸਨ ਤਾਂ ਅਸੀਂ ਆਪਣੇ ਉਜਲ ਭੂਤਕਾਲ, ਆਪਣੀਆਂ ਕਰਾਮਾਤੀ ਬੂਟੀਆਂ ਅਤੇ ਆਪਣੇ ਪੁਰਾਤਨ ਗਿਆਨ ਦੀਆਂ ਗੱਲਾਂ ਕਰਦੇ ਕਰਦੇ ਅਵੇਸਲੇ ਹੋ ਗਏ। ਦੂਜੇ ਪਾਸੇ ਅਸੀਂ ਪੱਛਮੀ ਦਵਾਈਆਂ ਦੀ ਵਧਦੀ ਗਿਣਤੀ ਨੂੰ ਇਸ ਤਰ੍ਹਾਂ ਜੀ ਆਇਆਂ ਕਿਹਾ ਕਿ ਅਸੀਂ ਹੌਲੀ ਹੌਲੀ ਆਪਣੀਆਂ ਪ੍ਰਮਾਣਿਤ ਅਸਰ ਵਾਲੀਆਂ ਆਯੁਰਵੈਦਿਕ ਅਤੇ ਯੂਨਾਨੀ ਦਵਾਈਆਂ ਨੂੰ ਵੀ ਭੁੱਲ ਗਏ। ਸਾਡੇ ਵਿੱਚੋਂ ਬਹੁਤਿਆਂ ਨੇ ਕਦੇ ਇਹ ਜਾਣਨ ਜਾਂ ਸੋਚਣ ਦੀ ਕੋਸ਼ਿਸ਼ ਵੀ ਨਹੀਂ ਕੀਤੀ ਕਿ ਸਾਡੇ ਕਿਸੇ ਦਵਾਈਆਂ ਵਾਲੇ ਬੂਟੇ ਵਿੱਚ ਕੋਈ ਅਸਲੀ ਲਾਭਦਾਇਕ ਗੁਣ ਹਨ ਵੀ ਕਿ ਨਹੀਂ।

ਕੋਈ 50 ਸਾਲ ਪਹਿਲਾਂ ਤੱਕ ਸਾਡੇ ਬਹੁਤ ਹੀ ਥੋੜ੍ਹੇ ਦਵਾਈਆਂ ਵਾਲੇ ਬੂਟੇ ਸਨ ਜਿਨ੍ਹਾਂ ਨੂੰ ਵਿਗਿਆਨਿਕ ਤੌਰ ਉੱਤੇ ਪਰਖਿਆ ਗਿਆ ਹੋਵੇ ਅਤੇ ਨਿਸ਼ਚੇ ਨਾਲ ਉਨ੍ਹਾਂ ਦੇ ਦਾਅਵਿਆਂ ਅਤੇ ਅਸਰ ਬਾਰੇ ਕੁਝ ਪੱਕੀ ਗੱਲ ਕੀਤੀ ਹੋਵੇ। ਜੋ ਕੁਝ ਇਕ ਵਾਰੀ ਕਿਹਾ ਜਾਂ ਲਿਖਿਆ ਗਿਆ, ਉਸੇ ਨੂੰ ਦੁਹਰਾਇਆ ਗਿਆ, ਉਸੇ ਦਾ ਤਰਜਮਾ ਕੀਤਾ ਗਿਆ ਅਤੇ ਅਗਲੇ ਪ੍ਰਕਾਸ਼ਨਾਂ ਵਿੱਚ ਉਸੇ ਨੂੰ ਅਪਣਾਇਆ ਗਿਆ। ਇਸ ਤਰ੍ਹਾਂ ਸਾਡੇ ਦਵਾਈਆਂ ਵਾਲੇ ਬੂਟਿਆਂ ਦੇ ਸਾਹਿਤ ਵਿੱਚ ਬਹੁਤ ਸਾਰੀ ਵਿਸ਼ਵਾਸ ਨਾ ਕਰਨ ਵਾਲੀ ਜਾਣਕਾਰੀ ਵੜ ਗਈ, ਇਸ ਜਾਣਕਾਰੀ ਦਾ ਬਹੁਤ ਅਸਰ ਹੋਇਆ ਅਤੇ ਇਹ ਜਿਉਂ ਦੀ ਤਿਉਂ ਹੀ ਚਲਦੀ ਰਹੀ। ਇਸ ਪੁਸਤਕ ਦੀ ਭੂਮਿਕਾ ਵਿੱਚ ਕੁਝ ਅਜਿਹੀਆਂ ਸਮੱਸਿਆਵਾਂ ਦੀ ਚਰਚਾ ਕੀਤੀ ਗਈ ਹੈ।

ਭਾਰਤ ਵਿੱਚ ਦਵਾਈਆਂ ਵਾਲੇ ਬੂਟਿਆਂ ਉੱਤੇ ਵੱਡੀਆਂ ਛੋਟੀਆਂ ਬਹੁਤ ਸਾਰੀਆਂ ਪੁਸਤਕਾਂ ਛਪੀਆਂ ਮਿਲਦੀਆਂ ਹਨ। ਇਹਨਾਂ ਵਿੱਚੋਂ ਬਹੁਤ ਸਾਰੀਆਂ ਆਯੁਰਵੈਦਿਕ ਅਭਿਆਸੀਆਂ, ਬਨਸਪਤੀ ਵਿਗਿਆਨੀਆਂ, ਫਾਰਮੋਕੋਲੋਜਿਸਟਾਂ ਜਾਂ ਫਾਰਮੇਸਿਸਟਾਂ ਵਾਸਤੇ ਸਨ। ਪਰ ਅਜੇ ਤਕ ਅਜਿਹੇ ਪਾਠਕ ਲਈ ਕੋਈ ਕਿਤਾਬ ਨਹੀਂ ਸੀ ਜੋ ਕਿ ਨੈਸ਼ਨਲ ਬੁਕ ਟਰੱਸਟ ਦੇ ਮਨ ਵਿੱਚ ਸੀ—ਜਿਸਨੂੰ ਉਹ ਆਪਣੀ ਲੜੀ "ਭਾਰਤ-ਦੇਸ਼ ਅਤੇ ਉਸਦੇ ਲੋਕ" ਵਿੱਚ ਪੇਸ਼ ਕਰਨਾ ਸੋਚਦੇ ਸੀ। ਦਵਾਈ ਵਾਲੇ ਪੌਦਿਆਂ ਉੱਤੇ ਪਾਠਕਾਂ ਲਈ ਅਜਿਹੀ ਪੁਸਤਕ ਦੇ ਧਿਆਨ ਕਾਰਣ ਟਰੱਸਟ ਵਧਾਈ ਦਾ ਪਾਤਰ ਹੈ। ਟਰੱਸਟ ਵਲੋਂ ਛਪੀਆਂ ਇਸ ਲੜੀ ਦੀਆਂ ਪੁਸਤਕਾਂ ਵੱਲ ਨਜ਼ਰ ਮਾਰਨ ਨਾਲ ਪਾਠਕਾਂ ਨੂੰ ਛੇਤੀ ਹੀ ਪਤਾ ਲੱਗ ਜਾਵੇਗਾ ਕਿ ਇਸ ਲੜੀ ਦੀ ਹਰ ਪੁਸਤਕ ਉਸ ਵਿਸ਼ੇ ਉੱਤੇ ਛਪੀਆਂ ਪੁਸਤਕਾਂ ਨਾਲੋਂ ਕਿੰਨੀ ਵਿਕੋਲਿਤਰੀ ਅਤੇ ਵਿਸ਼ੇਸ਼ ਹੈ।

ਹਥਲੀ ਪੁਸਤਕ ਕੋਈ 100 ਦਵਾਈ ਵਾਲੇ ਬੂਟਿਆਂ ਨਾਲ ਸੰਬੰਧਿਤ ਹੈ ਅਤੇ ਇਸ ਵਿੱਚ ਕੇਵਲ ਇਨ੍ਹਾਂ ਬੂਟਿਆਂ ਉੱਤੇ ਹੋਏ ਵਿਗਿਆਨਕ ਪ੍ਰਯੋਗਾਂ ਦਾ ਹੀ ਵਰਨਣ ਹੈ। ਦਵਾਈ ਵਾਲੇ ਪੌਦਿਆਂ ਉੱਤੇ ਮਿਲਣ ਵਾਲਾ ਸਾਹਿਤ ਬਹੁਤ ਵਿਸ਼ਾਲ ਅਤੇ ਖਿੰਡਿਆ-ਪੁੰਡਿਆ ਹੈ ਅਤੇ ਇਸ ਗੱਲ ਦੀ ਸੰਭਾਵਨਾ ਹੈ ਕਿ ਕੁਝ ਨਵਾਂ ਕੰਮ ਮੇਰੇ ਸਾਹਮਣੇ ਨਾ ਆਇਆ ਹੋਵੇ। ਕਿਸੇ ਵੀ ਲਾਭਦਾਇਕ ਸੁਝਾਅ ਲਈ ਮੈਂ ਹਮੇਸ਼ਾ ਰਿਣੀ ਰਹਾਂਗਾ।

ਇਸ ਪੁਸਤਕ ਦੇ ਪਹਿਲੇ ਦੋ ਸੰਸਕਰਣਾਂ ਦੀ ਸਮੀਖਿਆ ਚੰਗੀ ਹੋਈ ਅਤੇ ਉਸਾਰੂ ਸੁਝਾਅ ਮਿਲੇ। ਉਨ੍ਹਾਂ ਸੁਝਾਵਾਂ ਨੂੰ ਇਸ ਸੰਸਕਰਣ ਵਿੱਚ ਸ਼ਾਮਲ ਕਰ ਲਿਆ ਗਿਆ ਹੈ। ਦੂਜੇ ਸੋਧੇ ਹੋਏ ਸੰਸਕਰਣ ਵਿੱਚ ਦੋ ਨਵੇਂ ਅਧਿਆਇ ਅਤੇ ਬੂਟਿਆਂ ਦੀ ਵਰਤੋਂ ਬਾਰੇ ਹੋਰ ਜਾਣਕਾਰੀ ਸ਼ਾਮਲ ਕੀਤੀ ਗਈ ਹੈ।

ਰੰਗੀਨ ਅਤੇ ਰੇਖਾ-ਚਿੱਤਰ ਭਿੰਨ ਭਿੰਨ ਸਰੋਤਾਂ ਤੋਂ ਇਕੱਠੇ ਕੀਤੇ ਗਏ ਹਨ, ਇਸ ਲਈ ਮੈਂ ਹੇਠ ਲਿਖੇ ਅਦਾਰਿਆਂ ਅਤੇ ਵਿਅਕਤੀਆਂ ਦਾ ਧੰਨਵਾਦੀ ਹਾਂ : ਡਾਇਰੈਕਟਰ, ਬਾਟੈਨੀਕਲ ਸਰਵੇ ਆਫ਼ ਇੰਡੀਆ, ਡਾਇਰੈਕਟਰ, ਪਬਲੀਕੇਸ਼ਨ ਐਂਡ ਇਨਫਰਮੇਸ਼ਨ ਡਾਇਰੈਕਟਰੋਰੇਟ, ਸੀ. ਐਸ. ਆਈ. ਆਰ., ਨਵੀਂ ਦਿੱਲੀ; ਡੀਪਾਰਟਮੈਂਟ, ਦਿੱਲੀ ਯੂਨੀਵਰਸਿਟੀ; ਡਾ. ਕੇ. ਸੁਬਰਾਮਨੀਅਮ; ਸ੍ਰੀ ਕੇ. ਸਿਰੀਨਿਵਾਸਨ; ਡਾ. ਐਮ. ਏ. ਰਾਉ . ਸਵਰਗਵਾਸੀ ਡਾ. ਐਚ. ਬੀ. ਸਿੰਘ; ਡਾ. ਆਰ. ਐਸ. ਰਾਉ; ਡਾ. ਟੀ.

ਏ. ਰਾਉ ਅਤੇ ਡਾ. ਏ. ਡੀ. ਸੈਣੀ।

ਸਵਰਗਵਾਸੀ ਡਾ. ਐਚ. ਸੰਤਾਪੂ ਨੇ ਇਸ ਪੁਸਤਕ ਦੇ ਖਰੜੇ ਦੇ ਕਾਫੀ ਹਿੱਸੇ ਨੂੰ ਪੜ੍ਹਨ ਅਤੇ ਉਸਾਰੂ ਸੁਝਾਅ ਦੇਣ ਦੀ, ਕਿਰਪਾ ਕੀਤੀ। ਸ੍ਰੀ ਕੇ. ਕਸ਼ਿਅਪ ਅਤੇ ਸ੍ਰੀ ਆਰ. ਐਨ. ਮਿਤਰਾ ਨੇ ਕੁਝ ਹਵਾਲਿਆਂ ਦੀ ਸਹਾਇਤਾ ਦਿੱਤੀ। ਸਵਰਗਵਾਸੀ ਸ੍ਰੀ ਪੀ. ਲੰਕਾਸਟਰ ਨੇ ਬੂਟਿਆਂ ਦੀ ਵਰਤੋਂ ਬਾਰੇ ਕੀਮਤੀ ਸੁਝਾਅ ਦਿੱਤੇ। ਮੈਂ ਇਹਨਾਂ ਸਾਰਿਆਂ ਦਾ ਧੰਨਵਾਦੀ ਹਾਂ।

ਮੈਂ ਇਸ ਸੰਖੇਪ ਜਹੇ ਮੁੱਖਬੰਧ ਨੂੰ ਇਕ ਵਾਕ ਨਾਲ ਸਮੇਟਦਾ ਹਾਂ ਜੋ ਕਿ ਮੈਂ ਬਹੁਤ ਸਾਲ ਪਹਿਲਾਂ ਪੜ੍ਹਿਆ ਸੀ : ਜੇ ਕੋਈ ਲੇਖਕ ਇਹ ਸੋਚ ਕੇ ਲਿਖਣ ਦੀ ਉਡੀਕ ਕਰੇਗਾ ਕਿ ਉਹ ਅਜਿਹਾ ਲਿਖੇਗਾ ਜੋ ਸੰਪੂਰਣ ਹੋਵੇਗਾ ਅਤੇ ਉਸ ਵਿੱਚ ਕਿਸੇ ਸੁਧਾਰ ਦੀ ਲੋੜ ਨਹੀਂ ਪਵੇਗੀ, ਤਾਂ ਕਦੇ ਵੀ ਕੁਝ ਵੀ ਨਹੀਂ ਲਿਖਿਆ ਜਾਵੇਗਾ।

5 ਜੂਨ, 1996
ਵਰਲਡ ਐਨਵਾਇਰਨਮੈਂਟ ਦਿਨ

**—ਐਸ. ਕੇ. ਜੈਨ**
ਨਿਰਦੇਸ਼ਕ
ਇੰਸਟੀਚਿਊਟ ਆਫ਼ ਐਥਨੋਬਾਇਆਲੋਜੀ,
ਐਨ. ਸੀ. ਆਰ. ਆਈ., ਲਖਨਊ।

# ਭੂਮਿਕਾ

ਦਵਾਈ ਅਤੇ ਜਰਾਹੀ ਦਾ ਇਤਿਹਾਸ ਸ਼ਾਇਦ ਮਨੁੱਖਤਾ ਦੇ ਇਤਿਹਾਸ ਜਿੰਨਾ ਹੀ ਪੁਰਾਣਾ ਹੈ। ਪੂਰਵ ਇਤਿਹਾਸ ਦੇ ਸਮਿਆਂ ਵਿੱਚ ਘਟਨਾਵਾਂ ਲਿਖਣ ਦਾ ਕੋਈ ਵਸੀਲਾ ਨਾ ਹੋਣ ਕਰਕੇ ਉਸ ਸਮੇਂ ਵਿਚ ਪ੍ਰਚਲਤ ਇਲਾਜ ਦੇ ਢੰਗ ਦਾ ਕੋਈ ਵਰਣਨ ਅਤੇ ਅੰਕੜੇ ਨਹੀਂ ਮਿਲਦੇ। ਉਨ੍ਹਾਂ ਸਮਿਆਂ ਵਿੱਚ ਮਨੁੱਖੀ ਬਿਮਾਰੀਆਂ ਅਤੇ ਉਨ੍ਹਾਂ ਦੇ ਇਲਾਜ ਦੇ ਵਿਸ਼ੇ ਦਾ ਧਰਮ, ਮਿਥਿਹਾਸ ਅਤੇ ਜਾਦੂ ਨਾਲ ਬੜਾ ਗੂੜ੍ਹਾ ਸੰਬੰਧ ਸੀ। ਪਰ ਇਸਦੇ ਨਾਲ ਨਾਲ ਕੁਝ ਤਰਕਸੰਗਤ ਨੁਸਖ਼ੇ ਵੀ ਜ਼ਰੂਰ ਰਹੇ ਹੋਣਗੇ। ਅਜ ਦੇ ਮਨੁੱਖ ਦੀ ਜਗਿਆਸਾ ਜਦੋਂ ਵੀ ਭੂਤਕਾਲ ਵਲ ਝਾਤ ਮਾਰਦੀ ਹੈ ਅਤੇ ਸਾਡੇ ਪੂਰਵਜਾਂ ਦੇ ਅਨੋਖੇ ਨਿਜੀ ਢੰਗਾਂ ਬਾਰੇ ਜੋ ਵੀ ਖਿੰਡੀ ਪੁੰਡੀ ਸਮੱਗਰੀ ਇਕੱਠੀ ਕਰਦੀ ਹੈ ਤਾਂ ਇਹ ਇਕ ਦਿਲਚਸਪ ਅਧਿਅਨ ਬਣ ਜਾਂਦਾ ਹੈ।

ਭਾਰਤ ਵਿੱਚ ਰਿੱਗ ਵੇਦ ਵਿੱਚ ਬਿਮਾਰੀਆਂ ਦੇ ਇਲਾਜ ਕਰਨ ਵਾਲੀਆਂ ਜੜ੍ਹੀਆਂ ਬੂਟੀਆਂ ਦਾ ਵਰਨਣ ਦਵਾਈਆਂ ਵਾਲੇ ਬੂਟਿਆਂ ਦਾ ਸਭ ਤੋਂ ਪੁਰਾਣਾ ਹਵਾਲਾ ਹੈ। ਰਿੱਗ ਵੇਦ ਦੀਆਂ ਸੂਕਤਾਂ ਤੋਂ ਸਮੇਲ, ਮਿਥਵਨ, ਪਲਾਸ਼ ਅਤੇ ਪਿੱਪਲੀ ਦੇ ਵਰਣਨ ਦਾ ਸਹਿਜੇ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਪਰ ਰਿੱਗ ਵੇਦ ਵਿੱਚ ਬੂਟਿਆਂ ਦਾ ਹਵਾਲਾ ਬਹੁਤ ਸੰਖੇਪ ਵਿੱਚ ਮਿਲਦਾ ਹੈ। ਜ਼ਿਆਦਾ ਵਿਸਥਾਰ ਨਾਲ ਵਰਣਨ ਅਥਰਵ ਵੇਦ ਵਿੱਚ ਮਿਲਦਾ ਹੈ। ਰਿੱਗ ਵੇਦ ਦਾ ਸਮਾਂ 3500 ਤੋਂ 1800 ਈਸਵੀ ਪੂਰਵ ਅੰਕਿਆ ਜਾਂਦਾ ਹੈ। ਵੇਦਾਂ ਤੋਂ ਬਾਅਦ ਤਕਰੀਬਨ 1000 ਸਾਲ ਭਾਰਤ ਵਿੱਚ ਇਸ ਵਿਗਿਆਨ ਦੀ ਉੱਨਤੀ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ।

ਇਸ ਤੋਂ ਬਾਅਦ ਭਾਰਤੀ ਦਵਾਈਆਂ ਬਾਰੇ ਦੋ ਮਹਾਨ ਗ੍ਰੰਥਾਂ ਦੀ ਸਿਰਜਣਾ ਹੋਈ। ਇਹ ਸਨ : ਮਹਾਂਰਿਸ਼ੀ ਚਰਕ ਦਾ ਚਰਕ-ਸੰਹਿਤਾ ਅਤੇ ਸੁਸ਼ਰਤ ਦਾ ਸੁਸ਼ਰਤ-ਸੰਹਿਤਾ। ਸੁਸ਼ਰਤ-ਸੰਹਿਤਾ ਵਿੱਚ ਤਕਰੀਬਨ 700 ਦਵਾਈਆਂ ਦਾ ਵਰਣਨ ਹੈ, ਜਿਹਨਾਂ ਵਿੱਚੋਂ ਕੁਝ ਕੁ ਭਾਰਤੀ ਮੂਲ ਦੀਆਂ ਨਹੀਂ। ਬੀਤਦੇ ਸਮੇਂ ਨਾਲ ਹੋਰ ਪੌਦੇ ਸਥਾਨਕ ਦਵਾਈਆਂ ਵਿੱਚ ਸ਼ਾਮਲ ਹੁੰਦੇ ਗਏ ਅਤੇ ਇਸ ਤਰ੍ਹਾਂ ਦਵਾਈ ਵਾਲੇ ਪੌਦਿਆਂ ਦੀ ਗਿਣਤੀ ਲੱਗਭਗ 1500 ਹੋ ਗਈ।

ਅੱਜ ਭਾਰਤੀ ਦਵਾਈ ਵਾਲੇ ਬੂਟਿਆਂ ਬਾਰੇ ਨਿੱਕੀਆਂ ਵੱਡੀਆਂ ਬਹੁਤ ਸਾਰੀਆਂ ਪੁਸਤਕਾਂ ਮਿਲਦੀਆਂ ਹਨ ਇਹਨਾਂ ਵਿੱਚੋਂ ਕੁਝ ਕੁ ਤਾਂ ਕਈ ਜਿਲਦਾਂ ਵਿੱਚ ਅਤੇ ਸੈਂਕੜੇ ਪੰਨਿਆਂ ਦੀਆਂ ਹਨ। ਭਾਰਤ ਦੇ ਵੱਖ-ਵੱਖ ਹਿੱਸਿਆਂ ਵਿੱਚ ਇਕੋ ਹੀ ਬੂਟੇ ਦੇ ਵੱਖੋ-ਵੱਖਰੇ ਗੁਣ ਮੰਨੇ ਜਾਂਦੇ ਹਨ ਅਤੇ ਇਹਨਾਂ ਵਿੱਚ ਕਈ ਵਾਰ ਬਹੁਤ ਫਰਕ ਮਿਲਦਾ ਹੈ। ਇਸਦੇ ਫਲਸਰੂਪ ਖੇਤਰੀ ਭਾਸ਼ਾਵਾਂ ਵਿੱਚ ਬਹੁਤ ਸਾਰੇ ਸਾਹਿਤ ਦੀ ਰਚਨਾ ਹੋਈ। ਯੂ. ਸੀ. ਦੱਤ, ਜੀ. ਵਾਟ, ਆਰ. ਐਨ. ਚੋਪੜਾ (ਇਹਨਾਂ ਦੇ ਸਹਿਯੋਗੀ

ਅਤੇ ਵਿਦਿਆਰਥੀ), ਕੇ. ਐਮ. ਨਡਕਾਰਨੀ, ਕੇ. ਆਰ. ਕੀਰਤੀਕਾਰ, ਬੀ. ਡੀ. ਬਾਸੂ, ਬੀ. ਮੁਖਰਜੀ, ਚੰਦਰਰਾਜ ਭੰਡਾਰੀ, ਕੇ. ਬਿਸਵਾਸ, ਕੇ. ਪੀ. ਤ੍ਰਿਵੇਦੀ, ਵੈਲਥ ਆਫ ਇੰਡੀਆ (ਰਾਅ ਮੈਟੀਰੀਅਲਜ਼) ਦੇ ਲੇਖਕ ਅਤੇ ਸੰਪਾਦਕ ਅਤੇ ਹੋਰ ਬਹੁਤ ਸਾਰੇ ਲੇਖਕਾਂ ਨੇ ਭਾਰਤੀ ਦਵਾਈ ਵਾਲੇ ਬੂਟਿਆਂ ਦੀ ਜਾਣਕਾਰੀ ਇਕੱਠੀ ਕਰਨ ਵਿੱਚ ਬਹੁਤ ਮਿਹਨਤ ਕੀਤੀ ਹੈ।

ਕੁਝ ਲੇਖਕਾਂ ਨੇ ਬੂਟਿਆਂ ਦੀ ਸਹੀ ਨਿਰਖ ਪਰਖ ਕੀਤੇ ਬਿਨਾਂ ਹੀ ਇਹਨਾਂ ਦੇ ਫਾਇਦਿਆਂ ਦੀ ਜਾਣਕਾਰੀ ਇਕੱਠੀ ਕੀਤੀ ਹੈ, ਜਿਸ ਕਰਕੇ ਸਾਨੂੰ ਇਵੇਂ ਲਗਦਾ ਹੈ ਕਿ ਕੁਝ ਬੂਟੇ ਤਾਂ ਸਿਰ ਤੋਂ ਲੈ ਕੇ ਪੈਰ ਤੱਕ ਬੰਦੇ ਦੀਆਂ ਸਭ ਬਿਮਾਰੀਆਂ ਠੀਕ ਕਰ ਸਕਦੇ ਹਨ।

ਪੁਰਾਤਨ ਸਾਹਿਤ ਵਿੱਚ ਚਮਤਕਾਰੀ ਬੂਟੀਆਂ ਅਤੇ ਹੈਰਾਨ ਕਰਨ ਵਾਲੀਆਂ ਦਵਾਈਆਂ ਦਾ ਹਵਾਲਾ ਆਮ ਮਿਲਦਾ ਹੈ। ਉਨ੍ਹਾਂ ਦਿਨਾਂ ਦੇ ਲੋਕਾਂ ਕੋਲੋਂ ਉਦੋਂ ਵਰਤੇ ਜਾਂਦੇ ਬੂਟਿਆਂ ਦੇ ਨਮੂਨਿਆਂ ਦੀ ਸੰਭਾਲ ਦੀ ਕੋਈ ਉਮੀਦ ਰੱਖਣੀ ਤਾਂ ਭਾਵੇਂ ਸੰਭਵ ਹੀ ਨਹੀਂ ਪਰ ਇਹਨਾਂ ਬੂਟਿਆਂ ਦੀ ਸਹੀ ਸਹੀ ਵਿਆਖਿਆ ਵੀ ਨਹੀਂ ਮਿਲਦੀ। ਵਿਸਥਾਰ ਪੂਰਵਕ ਵਰਣਨ ਦੇ ਨਾ ਮਿਲਣ ਕਰਕੇ ਇਹਨਾਂ ਦੀ ਸਹੀ ਸਹੀ ਪਛਾਣ ਲਗਭਗ ਅਸੰਭਵ ਹੀ ਹੋ ਗਈ ਹੈ। ਇਸ ਲਈ ਅਜਿਹੀ ਹਾਲਤ ਵਿੱਚ ਪੁਰਾਤਨ ਪੁਸਤਕਾਂ ਵਿੱਚੋਂ ਸਥਾਨਕ ਨਾਂ ਹੀ ਬੂਟੇ ਦੀ ਪਛਾਣ ਦਾ ਹਵਾਲਾ ਰਹਿ ਗਿਆ। ਸਥਾਨਕ ਨਾਂ ਕਈ ਵਾਰੀ ਭੁਲੇਖਾ ਪਾਉਂਦੇ ਹਨ, ਬਹੁਤ ਵਾਰੀ ਵੱਖ-ਵੱਖ ਬੂਟਿਆਂ ਦਾ ਇਕੋ ਹੀ ਸਥਾਨਕ ਨਾਂ ਵੀ ਮਿਲਦਾ ਹੈ। ਉਦਾਹਰਣ ਦੇ ਤੌਰ ਤੇ ਸਾਡੇ ਸਾਹਿਤ ਵਿੱਚ ਪੁਨਰਨਵਾ, ਬ੍ਰਹਮੀ, ਬਾਲਾ, ਦੁੱਧੀ ਨਾਂ ਦੀਆਂ ਦੋ ਜਾਂ ਦੋ ਤੋਂ ਵੱਧ ਬੂਟੀਆਂ ਮਿਲਦੀਆਂ ਹਨ। ਕੁਝ ਭਾਰਤੀ ਵਿਗਿਆਨੀ ਪੁਰਾਤਨ ਭਾਰਤੀ ਸਾਹਿਤ ਵਿੱਚ ਲਿਖੀਆਂ ਜੜ੍ਹੀਆਂ ਬੂਟੀਆਂ ਦੇ ਠੀਕ-ਠੀਕ ਨਾਂ ਅਤੇ ਉਹਨਾਂ ਦੀ ਪਛਾਣ ਕਰਨ ਵਿੱਚ ਰੁੱਝੇ ਹੋਏ ਹਨ। ਅਜਿਹਾ ਹੋਣ ਨਾਲ ਬਹੁਤ ਸਾਰੇ ਭੁਲੇਖੇ ਦੂਰ ਹੋ ਜਾਣਗੇ।

ਪੁਰਾਤਨ ਦਵਾਈ ਵਾਲੇ ਬੂਟਿਆਂ ਬਾਰੇ ਸੰਪੂਰਣ ਜਾਂ ਅਧੂਰੀਆਂ ਲਿਖਤਾਂ ਤੋਂ ਇਲਾਵਾ ਇਸ ਵਿਸ਼ੇ ਦਾ ਕੁਝ ਗਿਆਨ ਪਿਤਾ-ਪੁਰਖੀ ਧਾਰਾ ਵਿੱਚ ਚਲਦਾ ਆ ਰਿਹਾ ਹੈ ਅਤੇ ਇਹ ਅੱਜ ਵੀ ਦੂਰ ਦਰਾਜ ਦੇ ਜੰਗਲੀ ਕਬੀਲਿਆਂ ਵਿੱਚ ਜੀਊਂਦਾ ਹੈ। ਇਹ ਗਿਆਨ ਮੌਖਿਕ ਲੋਕਧਾਰਾ ਰਾਹੀਂ ਆਇਆ ਹੈ। ਅੱਜ ਇਸ ਵਿਸ਼ੇ ਦਾ ਅਧਿਅਨ ਬਾਟਨੀ ਦੇ ਇਕ ਵਿਸ਼ੇਸ਼ ਵਿਸ਼ੇ 'ਐਥਨੋਬਾਟਨੀ' ਦੇ ਨਾਂ ਥੱਲੇ ਕੀਤਾ ਜਾ ਰਿਹਾ ਹੈ। ਕੁਝ ਸਾਲ ਪਹਿਲਾਂ ਮੱਧ-ਭਾਰਤ ਦੇ ਆਦਿ-ਕਬੀਲਿਆਂ ਵਿੱਚ ਇਸ ਵਿਸ਼ੇ ਬਾਰੇ ਖੋਜ ਦਾ ਕੰਮ ਮੈਂ ਆਰੰਭਿਆ ਸੀ। ਬਹੁਤ ਸਾਰੇ ਬੂਟਿਆਂ ਦੀ ਦਵਾਈ ਦੇ ਤੌਰ ਤੇ ਵਰਤੋਂ ਦਾ ਪਤਾ ਲਗਿਆ—ਜਿਸ ਬਾਰੇ ਪਹਿਲਾਂ ਕੋਈ ਜਾਣਕਾਰੀ ਨਹੀਂ ਸੀ। ਕੁਝ ਬੂਟਿਆਂ ਬਾਰੇ ਅਜਿਹੀ ਜਾਣਕਾਰੀ ਇਸ ਪੁਸਤਕ ਵਿੱਚ ਸ਼ਾਮਲ ਕੀਤੀ ਗਈ ਹੈ। ਪਰ ਇਸ ਜਾਣਕਾਰੀ ਨੂੰ ਵਿਗਿਆਨਕ ਪੱਖੋਂ ਪਰਖੇ ਜਾਣ ਦੀ ਲੋੜ ਹੈ।

ਦਵਾਈ ਵਾਲੇ ਬੂਟਿਆਂ ਨੂੰ ਅਜੋਕੇ ਵਿਗਿਆਨਕ ਪ੍ਰਯੋਗਾਂ ਨਾਲ ਪਰਖੇ ਜਾਣ ਦਾ ਸਵਾਲ ਕਈ ਵਾਰ ਉਠਾਇਆ ਗਿਆ ਹੈ। ਬਹੁਤ ਸਾਰੀਆਂ ਜਾਣੀਆਂ-ਪਛਾਣੀਆਂ ਅਤੇ ਪ੍ਰਮਾਣਿਤ ਜੜ੍ਹੀਆਂ-ਬੂਟੀਆਂ ਵਿੱਚੋਂ ਕੱਢੇ ਗਏ ਅਲਕਲਾਇਡ ਜਦੋਂ ਮਨੁੱਖਾਂ ਅਤੇ

ਜਾਨਵਰਾਂ ਵਿੱਚ ਪਰਖੇ ਗਏ ਤਾਂ ਕੋਈ ਨਿਸ਼ਚੇਜਨਕ ਨਤੀਜੇ ਨਹੀਂ ਮਿਲੇ। ਅਜਿਹੀ ਨਿਰਖ ਪਰਖ ਸਾਨੂੰ ਜਿਥੇ ਇਨ੍ਹਾਂ ਬੂਟਿਆਂ ਪ੍ਰਤੀ ਸਾਵਧਾਨ ਹੋਣ ਲਈ ਪ੍ਰੇਰਿਤ ਕਰਦੀ ਹੈ, ਉਥੇ ਸਮੱਸਿਆ ਦਾ ਇਕ ਹੋਰ ਪਹਿਲੂ ਵੀ ਉਘੜ ਕੇ ਸਾਹਮਣੇ ਆਉਂਦਾ ਹੈ। ਇਹ ਸੰਭਵ ਹੈ ਕਿ ਬੂਟੇ ਦੇ ਗੁਣ ਉਸ ਵਿੱਚਲੇ ਸਾਰੇ ਯੋਗਿਕਾਂ ਦੇ ਮਿਸ਼ਰਣ ਉਤੇ ਨਿਰਭਰ ਕਰਦੇ ਹੋਣ ਨਾ ਕਿ ਬੂਟੇ ਵਿੱਚਲੇ ਕਿਸੇ ਇਕ ਵਿਸ਼ੇਸ਼ ਯੋਗਿਕ ਜਾਂ ਖ਼ਾਸ ਰਸਾਇਣਕ ਮਿਸ਼ਰਣ ਉਤੇ। ਇਸ ਤੋਂ ਇਲਾਵਾ ਦਵਾਈ ਦੇ ਗੁਣ ਕੁਝ ਹੋਰ ਤੱਥਾਂ ਉਤੇ ਵੀ ਨਿਰਭਰ ਕਰਦੇ ਹਨ ਜਿਵੇਂ ਕਿ ਬੂਟਾ ਇਕੱਠਾ ਕਰਨ ਦਾ ਸਮਾਂ, ਇਸਦੇ ਵਾਧੇ ਦੀ ਅਵਸਥਾ (ਜਿਵੇਂ ਕਿ ਖਿੜੇ ਜਾਂ ਅਣਖਿੜੇ ਫੁੱਲ, ਨਰਮ ਜਾਂ ਪੂਰੇ ਪੱਕੇ ਪੱਤੇ, ਫੁੱਲ ਖਿੜਣ ਤੋਂ ਪਹਿਲਾਂ ਜਾਂ ਬਾਅਦ ਦਾ ਬੂਟਾ), ਪੌਦੇ ਕੁਦਰਤੀ ਤੌਰ ਉਤੇ ਹੋਣ ਦੀ ਥਾਂ ਜਾਂ ਇਸਦੀ ਖੇਤੀ ਕੀਤੀ ਜਾਣ ਵਾਲਾ ਸਥਾਨ।

ਇਹ ਅੰਦਾਜ਼ਾ ਲਗਾਇਆ ਗਿਆ ਹੈ ਕਿ ਭਾਰਤ ਵਿੱਚ ਵਰਤੋਂ ਵਿੱਚ ਆਉਣ ਵਾਲੀਆਂ 2000 ਦਵਾਈਆਂ ਵਿੱਚੋਂ ਕੇਵਲ 200 ਪਸ਼ੂਆਂ ਤੋਂ ਪ੍ਰਾਪਤ ਹੁੰਦੀਆਂ ਹਨ ਅਤੇ ਐਨੀਆਂ ਕੁ ਹੀ ਖਣਿਜ ਪਦਾਰਥਾਂ ਤੋਂ ਮਿਲਦੀਆਂ ਹਨ। ਬਾਕੀ ਸਾਰੀਆਂ ਦਵਾਈਆਂ ਭਾਵ ਤਕਰੀਬਨ 1500 ਬਨਸਪਤੀ ਤੋਂ ਮਿਲਦੀਆਂ ਹਨ। ਸਾਡੇ ਦੇਸ਼ ਦਾ ਖੇਤਰਫਲ ਅਤੇ ਇਸ ਵਿੱਚ ਹੋਣ ਵਾਲੀ ਬਨਸਪਤੀ ਦੀ ਬੇਪਨਾਹ ਭਿੰਨਤਾ ਨੂੰ ਧਿਆਨ ਵਿੱਚ ਰਖਦਿਆਂ ਦਵਾਈ ਵਾਲੇ ਬੂਟਿਆਂ ਦੀ ਇਹ ਗਿਣਤੀ ਕੋਈ ਜ਼ਿਆਦਾ ਨਹੀਂ। ਭਾਰਤ ਵਿੱਚ ਤਾਪਮਾਨ (ਤਕਰੀਬਨ $49^0$ ਸੈਲਸੀਅਸ), ਮੀਂਹ (100 ਮਿਲੀਮੀਟਰ ਤੋਂ ਲੈ ਕੇ 10,000 ਮਿਲੀਮੀਟਰ ਤੋਂ ਵੀ ਵਧ) ਅਤੇ ਉਚਾਈ (ਸਮੁੰਦਰ ਤੱਟ ਤੋਂ ਲੈ ਕੇ 6000 ਮੀਟਰ ਤਕ) ਦੀ ਭਿੰਨਤਾ ਕਾਰਣ ਇਥੇ 15,000 ਤੋਂ ਵੀ ਵੱਧ ਉੱਚ-ਪੱਧਰੀ ਬੂਟੇ (Higher plants) ਮਿਲਦੇ ਹਨ।

1500 ਦਵਾਈ ਵਾਲੇ ਬੂਟਿਆਂ ਵਿੱਚੋਂ ਕੋਈ ਸੌ ਮਹੱਤਵਪੂਰਣ ਬੂਟਿਆਂ ਦੀ ਚੋਣ ਵਿੱਚ ਕਾਫੀ ਮੁਸ਼ਕਲ ਸਾਹਮਣੇ ਆਈ। ਆਮ ਤੌਰ 'ਤੇ ਅਜਿਹੇ ਬੂਟੇ ਲਏ ਗਏ ਹਨ ਜਿਨ੍ਹਾਂ ਦੇ ਔਸ਼ਧੀ ਗੁਣ ਪਰਖੇ ਅਤੇ ਸਵੀਕਾਰ ਕੀਤੇ ਜਾ ਚੁਕੇ ਹਨ। ਉਦਾਹਰਣ ਦੇ ਤੌਰ 'ਤੇ ਅਜਿਹੇ ਬੂਟੇ ਜਿਹੜੇ ਇੰਡੀਅਨ ਫਾਰਮਾਸਿਊਟੀਕਲ ਕੋਡੈਕਸ (Indian Pharmaceutical Codex) ਜਾਂ ਬਰਿਟਿਸ਼ ਫਾਰਮਾਸਿਊਟੀਕਲ ਕੋਡੈਕਸ (British Pharmaceutical Codex) ਅਤੇ ਯੂਨਾਈਟਿਡ ਸਟੇਟਸ ਡਿਸਪੈਂਸੇਟਰੀ (United States Dispensatory) ਵਿੱਚ ਸ਼ਾਮਲ ਕੀਤੇ ਗਏ ਹਨ। ਜ਼ਿਆਦਾਤਰ ਭਾਰਤੀ ਮੂਲ ਦੇ ਬੂਟੇ ਹੀ ਲਏ ਗਏ ਹਨ। ਕੁਝ ਕੁ ਅਜਿਹੀਆਂ ਜਾਤੀਆਂ (ਸਪੀਸੀਜ਼) ਵੀ ਸ਼ਾਮਲ ਕੀਤੀਆਂ ਗਈਆਂ ਹਨ, ਜਿਹੜੀਆਂ ਕਿ ਭਾਰਤੀ ਮੂਲ ਦੀਆਂ ਨਹੀਂ ਪਰ ਜੋ ਵਪਾਰਕ ਤੌਰ ਉਤੇ ਬਹੁਤ ਮਹੱਤਵਪੂਰਣ ਹਨ ਜਾਂ ਫਿਰ ਜਿਨ੍ਹਾਂ ਦੀ ਹੁਣ ਭਾਰਤ ਵਿੱਚ ਲਗਾਤਾਰ ਖੇਤੀ ਕੀਤੀ ਜਾ ਰਹੀ ਹੈ। ਕੁਝ ਅਜਿਹੀਆਂ ਜਾਤੀਆਂ ਨੇ ਹੁਣ ਭਾਰਤ ਦੇ ਪੌਣ ਪਾਣੀ ਨੂੰ ਕਬੂਲ ਲਿਆ ਹੈ।

ਪੁਸਤਕ ਦੇ ਹਰ ਅਧਿਆਇ ਦਾ ਸਿਰਲੇਖ ਬੂਟੇ ਦੇ ਵਪਾਰਕ ਨਾਂ ਉਤੇ ਜਾਂ ਔਸ਼ਧੀ ਦੇ ਪ੍ਰਮਾਣਿਕ ਸਧਾਰਣ ਨਾਂ ਉਤੇ ਰੱਖਿਆ ਗਿਆ ਹੈ। ਕਈ ਵਾਰ ਇਕ ਤੋਂ ਵੱਧ ਵਪਾਰਕ ਨਾਂ ਹੋਣ ਕਰਕੇ ਦੂਜੇ ਨਾਂ ਗੋਲ ਬਰੈਕਟ ਵਿੱਚ ਦਿਤੇ ਗਏ ਹਨ।

ਪੁਸਤਕ ਵਿੱਚ ਅਧਿਆਇ ਪ੍ਰਬੰਧ ਬੂਟਿਆਂ ਦੇ ਬੋਟੈਨੀਕਲ ਨਾਵਾਂ ਦੀ ਵਰਣਮਾਲਾ ਅਨੁਸਾਰ ਰੱਖਿਆ ਗਿਆ ਹੈ। ਜਿਥੋਂ ਤੱਕ ਸੰਭਵ ਹੋ ਸਕਿਆ ਨਵੀਨਤਮ ਬੋਟੈਨੀਕਲ ਨਾਂ ਹੀ ਲਏ ਗਏ ਹਨ, ਪਰ ਕਈ ਥਾਈਂ ਪੜ੍ਹਣ ਵਾਲਿਆਂ ਦੀ ਸਹੂਲਤ ਨੂੰ ਧਿਆਨ ਵਿੱਚ ਰੱਖਦਿਆਂ ਕੁਝ ਪੁਰਾਣੇ ਬੋਟੈਨੀਕਲ ਨਾਂ ਅਤੇ ਇਕ ਜਾਂ ਦੋ ਤੋਂ ਵੱਧ ਜਾਣੇ ਜਾਂਦੇ ਨਾਂ ਵੀ ਦਿਤੇ ਗਏ ਹਨ। ਬੂਟਿਆਂ ਦੇ ਕੁਝ ਨਾਂ ਹੁਣੇ ਹੀ ਬਦਲੇ ਗਏ ਹਨ। ਜਾਤੀਆਂ ਦੇ ਕ੍ਰਮ ਵਿੱਚ ਅਤੇ ਇੰਡੈਕਸ ਵਿੱਚ ਬਹੁਤੀ ਤਬਦੀਲੀ ਨਾ ਕਰਨ ਦੇ ਵਿਚਾਰ ਨਾਲ ਅਜਿਹੇ ਨਾਂਵਾਂ ਨੂੰ = ਦੇ ਨਿਸ਼ਾਨ ਨਾਲ ਦਰਸਾਇਆ ਗਿਆ ਹੈ। ਇਸ = ਦੇ ਨਿਸ਼ਾਨ ਤੋਂ ਬਾਅਦ ਆਉਂਦੇ ਨਾਂ ਅੱਜ ਦੇ ਪ੍ਰਮਾਣਿਕ ਨਾਂ ਹਨ।

ਬੂਟੇ ਦੀ ਕੁਲ ਫੈਮਿਲੀ ਦੇ ਨਾਂ ਤੋਂ ਬਾਅਦ ਉਸਦੇ ਭਾਰਤੀ ਭਾਸ਼ਾਵਾਂ ਵਿੱਚ ਨਾਂ ਦਿਤੇ ਗਏ ਹਨ। ਪਹਿਲਾਂ ਹਿੰਦੀ ਵਿੱਚ ਨਾਂ ਦਿੱਤਾ ਗਿਆ ਹੈ ਅਤੇ ਪਿਛੋਂ ਬਾਕੀ ਭਾਸ਼ਾਵਾਂ ਦੇ ਨਾਂ ਵਰਣਮਾਲਾ ਅਨੁਸਾਰ ਦਿਤੇ ਗਏ ਹਨ। ਭਾਰਤੀ ਨਾਵਾਂ ਤੋਂ ਬਾਅਦ ਅੰਤ ਵਿੱਚ ਕੁਝ ਖੇਤਰੀ ਭਾਸ਼ਾਵਾਂ ਜਾਂ ਅੰਗਰੇਜ਼ੀ ਦੇ ਨਾਂ ਦਿੱਤੇ ਗਏ ਹਨ।

ਬਹੁਤ ਸਾਰੀਆਂ ਥਾਵਾਂ ਉਤੇ ਵਪਾਰਕ ਨਾਂ ਜਾਂ ਵਿਗਿਆਨਕ ਨਾਂ ਦੇ ਆਧਾਰ ਦੀ ਵਿਆਖਿਆ ਵੀ ਕੀਤੀ ਗਈ ਹੈ।

ਬੂਟੇ ਦਾ ਸੰਖੇਪ ਜਿਹਾ ਵਰਣਨ ਵੀ ਦਿੱਤਾ ਗਿਆ ਹੈ, ਬੂਟੇ ਦੀਆਂ ਅਜਿਹੀਆਂ ਵਿਸ਼ੇਸ਼ਤਾਵਾਂ ਦੱਸੀਆਂ ਗਈਆਂ ਹਨ—ਜਿਹੜੀਆਂ ਪੜ੍ਹਨ ਵਾਲੇ ਨੂੰ ਬੂਟੇ ਦੀ ਬਣਤਰ, ਸੁਭਾਅ ਅਤੇ ਉਸਦੇ ਹਿੱਸਿਆਂ ਦੀ ਪਛਾਣ ਕਰਨ ਵਿੱਚ ਸਹਾਈ ਹੋਣ। ਜਿਥੋਂ ਤੱਕ ਸੰਭਵ ਸੀ ਤਕਨੀਕੀ ਸ਼ਬਦਾਂ ਅਤੇ ਵੇਰਵਿਆਂ ਨੂੰ ਛੱਡਿਆ ਗਿਆ ਹੈ। ਇਹ ਅਹਿਸਾਸ ਹੋਇਆ ਕਿ ਕੁਝ ਕੁ ਤਕਨੀਕੀ ਸ਼ਬਦ ਛੱਡਣ ਨਾਲ ਵਿਆਖਿਆ ਦੇ ਗਲਤ ਹੋਣ ਦਾ ਡਰ ਵਧ ਜਾਂਦਾ ਹੈ, ਅਜਿਹੀ ਸ਼ਬਦਾਵਲੀ ਰੱਖ ਲਈ ਗਈ ਹੈ। ਬੋਟੈਨੀਕਲ ਵਿਆਖਿਆ ਵਿੱਚ ਸੰਖੇਪ (ਟੈਲੀਗਰਾਫਿਕ) ਭਾਸ਼ਾ ਦਾ ਚਲਣ ਹੈ, ਇਸ ਪੁਸਤਕ ਵਿੱਚ ਵੀ ਇਵੇਂ ਹੀ ਕੀਤਾ ਗਿਆ ਹੈ। ਪੌਦਿਆਂ ਦਾ ਵਰਣਨ "ਹਰਬੇਰੀਆ" ਵਿੱਚੋਂ ਲਏ ਗਏ ਇਕੋ ਬੂਟੇ ਦੇ ਬਹੁਤ ਸਾਰੇ ਨਮੂਨਿਆਂ ਦੇ ਅਧਾਰ ਉਤੇ ਕੀਤਾ ਗਿਆ ਹੈ।

ਭਾਰਤ ਵਿੱਚ ਕਿਹੜਾ ਬੂਟਾ ਕਿੱਥੇ ਕਿੱਥੇ ਮਿਲਦਾ ਹੈ, ਇਸਦੀ ਜਾਣਕਾਰੀ ਹਰਬੇਰੀਅਮ ਸਮੱਗਰੀ ਜਾਂ ਪ੍ਰਮਾਣਿਕ ਸਾਹਿਤ ਤੋਂ ਲਈ ਗਈ ਹੈ।

ਦਵਾਈ ਅਤੇ ਇਸਦੇ ਗੁਣਾਂ ਦੀ ਜਾਣਕਾਰੀ ਬਹੁਤ ਹੀ ਪ੍ਰਮਾਣਿਤ ਪੁਸਤਕਾਂ ਜਾਂ ਲੇਖਾਂ ਤੋਂ ਲਈ ਗਈ ਹੈ ਅਤੇ ਜੜ੍ਹੀਆਂ-ਬੂਟੀਆਂ ਦੀ ਇਹੋ ਜਹੀ ਵਰਤੋਂ ਦੱਸੀ ਗਈ ਹੈ ਜਿਹੜੀ ਕਿ "ਬਰਿਟਿਸ਼ ਫਾਰਮਾਸਿਊਟੀਕਲ ਕੋਡੈਕਸ" ਜਾਂ / ਅਤੇ "ਯੂਨਾਈਟਿਡ ਸਟੇਟਸ ਡਿਸਪੈਂਸੇਟਰੀ" ਨੇ ਪ੍ਰਮਾਣਿਤ ਮੰਨੀ ਹੈ, ਜਾਂ ਫਿਰ ਅਜਿਹੇ ਗੁਣਾਂ ਦਾ ਵਰਣਨ ਹੈ ਜਿਹੜੇ ਕਿ ਪਸ਼ੂਆਂ ਅਤੇ ਮਨੁੱਖਾਂ ਉਤੇ ਹੋਏ ਅਧਿਅਨ ਤੋਂ ਸਾਹਮਣੇ ਆਏ ਹਨ। ਇਸ ਲਈ ਲੇਖਕ ਨੇ ਲਗਭਗ ਪਿਛਲੇ 30 ਸਾਲਾਂ ਦੇ ਸਾਹਿਤ ਦੀ ਖੋਜ ਅਤੇ ਮੁਲਾਂਕਣ ਕੀਤਾ ਹੈ। ਇਸ ਸਾਹਿਤਕ ਖੋਜ ਸਮੇਂ ਇਕ ਗੱਲ ਜਿਹੜੀ ਖ਼ਾਸ ਤੌਰ 'ਤੇ ਸਾਹਮਣੇ ਆਈ ਉਹ ਇਹ ਹੈ ਕਿ ਬਹੁਤ ਹੀ ਥੋੜ੍ਹੇ ਦਵਾਈ ਵਾਲੇ ਪੌਦਿਆਂ ਦਾ ਮਨੁੱਖਾਂ ਜਾਂ ਪਸ਼ੂਆਂ ਉਤੇ ਅਧਿਐਨ ਹੋਇਆ ਹੈ। ਜੇਕਰ ਅਸੀਂ ਆਪਣੇ ਦਵਾਈ ਵਾਲੇ ਬੂਟਿਆਂ ਦੇ ਸਰੋਤ ਦਾ ਪੂਰਾ ਲਾਭ ਉਠਾਉਣਾ ਹੈ ਤਾਂ ਅਜਿਹੇ ਕੰਮ ਨੂੰ ਜ਼ਿਆਦਾ

ਜ਼ੋਰ ਨਾਲ ਕਰਨ ਦੀ ਬਹੁਤ ਲੋੜ ਹੈ।

ਪੜ੍ਹਨ ਵਾਲਿਆਂ ਨੂੰ ਸਾਡੀਆਂ ਦਵਾਈ ਵਾਲੀਆਂ ਜੜ੍ਹੀਆਂ ਬੂਟੀਆਂ ਦੀ ਮਹੱਤਤਾ ਅਤੇ ਆਮ ਵਪਾਰਕ ਜਾਣਕਾਰੀ ਦੇਂਦਿਆਂ ਇਹਨਾਂ ਤੋਂ ਲੱਕੜੀ, ਖਾਣਾ (ਚਾਰਾ) ਅਤੇ ਕੁਝ ਹੋਰ ਫਾਇਦੇ "ਹੋਰ ਵਰਤੋਂ" ਦੇ ਸਿਰਲੇਖ ਹੇਠ ਦਿੱਤੀ ਸਮੱਗਰੀ ਵਿੱਚ ਦੱਸੇ ਗਏ ਹਨ।

ਕਿਸੇ ਪ੍ਰਜਾਤੀ (ਜੀਨਸ) ਦੀ ਸਭ ਤੋਂ ਮਹੱਤਵਪੂਰਣ ਜਾਤੀ (ਸਪੀਸੀਜ਼) ਦੀ ਵਿਆਖਿਆ ਤੋਂ ਬਾਅਦ ਉਸੇ ਜੀਨਸ ਦੀਆਂ ਦੂਜੀਆਂ ਦਵਾਈ ਸਪੀਸੀਜ਼ ਦਾ ਜ਼ਿਕਰ "ਦੂਜੀਆਂ ਸਪੀਸੀਜ਼" ਸਿਰਲੇਖ ਹੇਠ ਕੀਤਾ ਗਿਆ ਹੈ।

ਇਹ ਗੱਲ ਪੂਰੀ ਤਰ੍ਹਾਂ ਸਪਸ਼ਟ ਹੋ ਜਾਣੀ ਚਾਹੀਦੀ ਹੈ ਕਿ ਇਹ ਪੁਸਤਕ ਵੱਖ-ਵੱਖ ਬਿਮਾਰੀਆਂ ਲਈ ਨੁਸਖਿਆਂ ਦੀ ਪੁਸਤਕ ਨਾ ਸਮਝ ਲਈ ਜਾਵੇ, ਇਸਦਾ ਮੰਤਵ ਤਾਂ ਕੇਵਲ ਪੜ੍ਹਨ ਵਾਲਿਆਂ ਨੂੰ ਭਾਰਤ ਦੇ ਮੰਨੇ-ਪ੍ਰਮੰਨੇ ਦਵਾਈ ਵਾਲੇ ਬੂਟਿਆਂ ਤੋਂ ਜਾਣੂ ਕਰਾਉਣਾ ਹੈ। ਬਹੁਤ ਸਾਰੀਆਂ ਦਵਾਈਆਂ ਵਿੱਚ ਇਕ ਤੋਂ ਵੱਧ ਬੂਟੀਆਂ ਦੀ ਵਰਤੋਂ ਹੁੰਦੀ ਹੈ, ਇਹਨਾਂ ਦੀ ਸਹੀ ਮਾਤਰਾ, ਤਿਆਰੀ ਅਤੇ ਖ਼ੁਰਾਕ ਸਭ ਹੀ ਬਿਮਾਰੀਆਂ ਦੇ ਇਲਾਜ ਲਈ ਬਹੁਤ ਮਹੱਤਵਪੂਰਣ ਹਨ। ਉਮੀਦ ਕੀਤੀ ਜਾਂਦੀ ਹੈ ਕਿ ਇਸ ਪੁਸਤਕ ਨੂੰ ਪੜ੍ਹਨ ਵਾਲਾ ਕੋਈ ਵੀ ਵਿਅਕਤੀ ਆਪਣੇ ਆਪ ਇਸ ਪੁਸਤਕ ਵਿੱਚ ਦੱਸੇ ਬੂਟਿਆਂ ਨੂੰ ਨਹੀਂ ਵਰਤੇਗਾ। ਵੱਖ-ਵੱਖ ਹਾਲਤਾਂ ਵਿੱਚ ਵੱਖ-ਵੱਖ ਨੁਸਖੇ ਹੁੰਦੇ ਹਨ ਅਤੇ ਇਹ ਵਿਸ਼ਾ ਮਾਹਿਰਾਂ ਦਾ ਹੈ।

ਇਸ ਗੱਲ ਨੂੰ ਸਭ ਭਲੀ-ਭਾਂਤ ਜਾਣਦੇ ਹਨ ਕਿ ਦੂਜੀਆਂ ਦਵਾਈ ਪੱਧਤੀਆਂ ਖ਼ਾਸ ਕਰਕੇ ਆਧੁਨਿਕ ਦਵਾਈਆਂ ਅਤੇ ਜਰਾਹੀ ਦੀ ਤੇਜ਼ ਉੱਨਤੀ ਦੇ ਅਸਰ ਅਧੀਨ ਜੜ੍ਹੀਆਂ-ਬੂਟੀਆਂ ਪ੍ਰਤੀ ਲੋਕਾਂ ਦਾ ਵਿਸ਼ਵਾਸ ਅਤੇ ਲੋਕ-ਮਾਨਤਾ ਲਗਾਤਾਰ ਘਟੀ ਹੈ। ਪਰ ਸਥਾਨਕ ਜੜ੍ਹੀਆਂ-ਬੂਟੀਆਂ ਅਤੇ ਸਥਾਨਕ ਦਵਾਈ ਪੱਧਤੀ ਦੇ ਹੱਕ ਵਿੱਚ ਕਹਿਣ ਲਈ ਬਹੁਤ ਕੁਝ ਹੈ। ਇਹ ਇਸ ਵਿਸ਼ੇ ਦੇ ਲੰਬੇ ਚੌੜੇ ਅਧਿਅਨ ਦੀ ਥਾਂ ਨਹੀਂ। ਸਿਰਫ ਇੰਜ ਕਹਿਣਾ ਹੀ ਕਾਫੀ ਹੋਵੇਗਾ ਕਿ ਜਿਸ ਦੇਸ਼ ਦੀ ਅੱਸੀ ਪ੍ਰਤੀਸ਼ਤ ਵਸੋਂ ਛੋਟੇ ਛੋਟੇ ਪਿੰਡਾਂ ਵਿੱਚ ਰਹਿੰਦੀ ਹੈ ਅਤੇ ਜਿਥੇ ਪ੍ਰਤੀ ਵਿਅਕਤੀ ਆਮਦਨ ਬਹੁਤ ਹੀ ਥੋੜ੍ਹੀ ਹੈ—ਉਥੇ ਮਹਿੰਗੀਆਂ, ਮੁਸ਼ਕਲ ਨਾਲ ਮਿਲਣ ਵਾਲੀਆਂ ਅਤੇ ਗੁੰਝਲਦਾਰ ਦਵਾਈਆਂ ਜਨ-ਸਾਧਾਰਣ ਲਈ ਨਹੀਂ ਹੋ ਸਕਦੀਆਂ।

**—ਸੁਧਾਂਸ਼ੂ ਕੁਮਾਰ ਜੈਨ**

# 1. ਭਾਰਤੀ ਐਕੇਲਿਫਾ

ਵਿਗਿਆਨਕ ਨਾਮ : ਐਕੇਲਿਫਾ ਇੰਡੀਕਾ **ਚਿੱਤਰ 1**

ਕੁਲ (ਫੈਮਿਲੀ) : ਯੂਫੋਰਬਿਏਸੀ

ਭਾਰਤੀ ਨਾਮ : ਹਿੰਦੀ—*ਖੋਕਾਲੀ, ਕੁੱਪੀ*
ਬੰਗਾਲੀ—*ਮੁਕਤਾਬਰਸੀ, ਮੁਕਤਾਝੁਰੀ*
ਗੁਜਰਾਤੀ—*ਕੁੱਪਾਮਨੀ*
ਮਰਾਠੀ—*ਖੋਖਾਲੀ*
ਉੜੀਆ—*ਇੰਦਰਾਮਾਰਿਸ*
ਸੰਸਕ੍ਰਿਤ—*ਹਰਿਤ ਮੰਜਰੀ*
ਤੇਲਗੂ—*ਕੁੱਪਾਮਨੀ*

ਵਪਾਰਕ ਨਾਂ ਐਕੇਲਿਫਾ ਬੋਟੈਨੀਕਲ ਨਾਂ ਉਪਰ ਆਧਾਰਿਤ ਹੈ।

**ਵਰਣਨ**
ਇਕ ਰੁੱਤੀ ਬੂਟਾ, ਉਚਾਈ ਤਕਰੀਬਨ 75 ਸੈਂਟੀਮੀਟਰ, ਪੱਤੇ 3-8 ਸੈਂਟੀਮੀਟਰ ਲੰਬੇ, ਅੰਡਾਕਾਰ, ਪਤਲੇ, ਆਮ ਤੌਰ ਤੇ 3 ਨਸਾਂ ਵਾਲੇ; ਪੱਤਿਆਂ ਦੇ ਸਿਰੇ ਦੰਦੇਦਾਰ; ਪੱਤਾ-ਡੰਡੀ ਪੱਤੇ ਤੋਂ ਲੰਬੀ। ਫੁੱਲ ਸਿੱਧੇ ਬਗਲੀ ਸਿਟਿਆਂ ਵਿੱਚ, ਮਾਦਾ ਫੁੱਲਾਂ ਦੁਆਲੇ ਖ਼ਾਸ ਕਿਸਮ ਦੀਆਂ ਫਾਨਾ-ਨੁਮਾ ਬਰੈਕਟਾਂ ਦਾ ਸਹਾਰਾ; ਨਰ ਫੁੱਲ ਛੋਟੇ, ਸਿਟੇ ਦੇ ਸਿਖਰ ਵੱਲ। ਫਲ ਛੋਟੇ, ਲੂੰ-ਦਾਰ, ਬਰੈਕਟਾਂ ਵਿੱਚ ਛੁਪੇ ਹੋਏ।

**ਵੰਡ**
ਇਹ ਬੂਟਾ ਭਾਰਤ ਦੇ ਲੱਗਭਗ ਸਾਰੇ ਮੈਦਾਨੀ ਇਲਾਕਿਆਂ ਵਿੱਚ ਪਾਇਆ ਜਾਂਦਾ ਹੈ। ਬਾਗਾਂ ਅਤੇ ਫਸਲਾਂ ਵਿੱਚ ਇਹ ਨਦੀਨ ਦੇ ਤੌਰ ਤੇ ਉਗਦਾ ਹੈ ਜਾਂ ਫਿਰ ਸੜਕਾਂ ਦੇ ਕੰਢਿਆਂ ਅਤੇ ਵਾਧੂ ਥਾਵਾਂ ਉਤੇ।

**ਦਵਾਈ ਅਤੇ ਇਸ ਦੇ ਗੁਣ**
ਇਹ ਪੂਰਾ ਬੂਟਾ ਫੁੱਲਾਂ ਵਾਲੀ ਹਾਲਤ ਵਿੱਚ ਪੁੱਟ ਲਿਆ ਜਾਂਦਾ ਹੈ ਅਤੇ ਸੁਕਾ ਲਿਆ ਜਾਂਦਾ ਹੈ, ਇਹ ਹੈ ਦਵਾਈ ਐਕੇਲਿਫਾ।

ਇਸ ਦਵਾਈ ਦੇ ਗੁਣ ਇਪੇਕਾਕ ਨਾਲ ਮਿਲਦੇ ਜੁਲਦੇ ਹਨ। ਇਹ ਦਵਾਈ




ਚਿੱਤਰ 1. ਭਾਰਤੀ ਐਕੋਲਿਫਾ *(ਐਕੈਲਿਫਾ ਇੰਡੀਕਾ)*

ਕਾਸ ਰੋਗਾਂ, ਦਮਾ, ਨਮੂਨੀਆ ਅਤੇ ਜੋੜਾਂ ਦੇ ਦਰਦਾਂ ਵਿੱਚ ਲਾਭਾਦਾਇਕ ਹੁੰਦੀ ਹੈ। ਇਸ ਦੀਆਂ ਜੜ੍ਹਾਂ ਅਤੇ ਪੱਤੇ ਕਬਜ਼ ਕੁਸ਼ਾ ਹਨ। ਪੱਤਿਆਂ ਦਾ ਰਸ ਇਕ ਜ਼ਬਰਦਸਤ ਉਥਾਕ ਲਿਆਉਣ ਵਾਲੀ, ਭਾਵ ਉਲਟੀ ਲਿਆਉਣ ਵਾਲੀ ਦਵਾਈ ਹੈ। ਤਾਜ਼ੇ ਪੱਤਿਆਂ ਦੀ ਪੁਲਟਿਸ ਛਾਲਿਆਂ ਉਪਰ ਫਾਇਦੇਮੰਦ ਹੁੰਦੀ ਹੈ।

# 2. ਐਕੋਨਾਈਟ

ਐਕੋਨੀਟਮ ਸਪੀਸੀਜ਼

ਕੁਲ : ਰੈਨੁਨਕੁਲੇਸੀ

ਭਾਰਤੀ ਨਾਮ: ਐਕੋਨੀਟਮ ਚਸਮਾਨਾਥਮ ਸਟਾਪਫ ਐਕਸ ਹੋਮਜ਼
ਕਸ਼ਮੀਰੀ ਮੋਹਰੀ;
ਐਕੋਨੀਟੀਮ ਡਾਇਨੋਰਹੀਜ਼ਮ ਹੋਮਜ਼ ਐਕਸ ਸਟਾਪਫ
ਕਸ਼ਮੀਰੀ–ਦੁਧੀਆ-ਬਿਸ਼; ਸਫੇਦ-ਬਿਸ਼, ਮੋਹਰਾ
ਗੁਜਰਾਤੀ—ਅਤੀਸ
ਐਕੋਨੀਟਮ ਹੀਟੀਰੋਫਾਈਨਮ ਵਾਲ
ਕਸ਼ਮੀਰੀ ਅਤੀਸ, ਅਤੀਵਿਸ, ਪਤੀਸ

ਵਪਾਰਕ ਜਾਂ ਆਮ ਨਾਂ "ਐਕੋਨਾਈਟ" ਇਸ ਵਰਗ ਦੇ ਬੂਟਿਆਂ ਦੇ ਵਿਗਿਆਨਕ ਨਾਵਾਂ ਵੱਲ ਸੰਕੇਤ ਕਰਦਾ ਹੈ।

**ਵਰਣਨ**

ਇਹਨਾਂ ਬੂਟਿਆਂ ਦੀਆਂ ਗੰਢਦਾਰ ਜੜ੍ਹਾਂ ਨੂੰ "ਐਕੋਨਾਈਟ" ਦਵਾਈ ਕਿਹਾ ਜਾਂਦਾ ਹੈ। ਦਵਾਈਆਂ ਦੇ ਖੇਤਰ ਵਿੱਚ ਇਹ ਭਲੀ-ਭਾਂਤ ਜਾਣੀ-ਪਛਾਣੀ ਦਵਾਈ ਹੈ ਅਤੇ ਇਸ ਵਿੱਚ ਕੁਝ ਬਹੁਤ ਹਾਨੀਕਾਰਕ ਅਤੇ ਜ਼ਹਿਰੀਲੇ ਪਦਾਰਥ ਹੁੰਦੇ ਹਨ। ਬਰਿਟਿਸ਼ ਫਾਰਮੇਕੋਪੀਆ "ਐਕੋਨੀਟਮ ਨੈਪਾਲਸ" ਤੋਂ ਮਿਲਣ ਵਾਲੀ ਦਵਾਈ ਨੂੰ ਮਾਨਤਾ ਦਿੰਦਾ ਹੈ। ਇਹ ਜਾਤੀ ਭਾਰਤ ਵਿੱਚ ਨਹੀਂ ਪਾਈ ਜਾਂਦੀ ਪਰ ਭਾਰਤੀ ਜਾਤੀਆਂ ਵਿੱਚ ਇਸ ਨਾਲ ਮਿਲਦੇ ਜੁਲਦੇ ਪਦਾਰਥ ਪਾਏ ਜਾਂਦੇ ਹਨ ਜਾਂ ਇਹ ਐਕੋਲਾਈਟ ਦਾ ਢੁਕਵਾਂ ਬਦਲ ਹੁੰਦੀਆਂ ਹਨ।

ਐਕੋਨੀਟਮ ਹੀਟੀਰੋਫਾਇਲਮ (ਅਤੀਸ) ਉਤਰੀ-ਪੱਛਮੀ ਹਿਮਾਲਿਆ ਦੇ ਉਪਰਲੇ ਇਲਾਕਿਆਂ ਵਿਚ ਕੋਈ 2000 ਤੋਂ 4000 ਮੀਟਰ ਦੀ ਉਚਾਈ ਉਤੇ ਪਾਈ ਜਾਂਦੀ ਜੜ੍ਹੀ ਬੂਟੀ ਹੈ। ਇਸ ਜਾਤੀ ਤੋਂ ਪ੍ਰਾਪਤ ਦਵਾਈ ਸਭ ਤੋਂ ਘੱਟ ਹਾਨੀਕਾਰਕ ਹੁੰਦੀ ਹੈ, ਇਹ ਬੁਖਾਰਾਂ ਵਿੱਚ, ਬੁਖਾਰਾਂ ਤੋਂ ਬਾਅਦ ਹੋਣ ਵਾਲੀ ਕਮਜ਼ੋਰੀ ਵਿੱਚ, ਦਸਤਾਂ ਅਤੇ ਅਤਿਸਾਰ ਰੋਗਾਂ ਵਿੱਚ ਵਰਤੀ ਜਾਂਦੀ ਹੈ। ਹੁਣ ਇਸਦੇ ਟਾਨਿਕ ਗੁਣਾਂ ਨੂੰ ਮਾਨਤਾ ਮਿਲ ਚੁੱਕੀ ਹੈ ਪਰ ਬੁਖਾਰਾਂ ਵਿੱਚ ਇਸਨੂੰ ਬਹੁਤਾ ਲਾਭਦਾਇਕ ਨਹੀਂ ਮੰਨਿਆ ਜਾਂਦਾ।

ਐਕੋਨੀਟਮ ਚਸਮਾਨਥਸ (ਬਨਬਲਨਾਗ) ਉਨ੍ਹਾਂ ਹੀ ਇਲਾਕਿਆਂ ਵਿੱਚ ਪਾਈ ਜਾਂਦੀ ਹੈ ਜਿਥੇ ਕਿ ਅਤੀਸ। ਇਸ ਬੂਟੇ ਤੋਂ ਮਿਲਣ ਵਾਲੀ ਐਕੋਨਾਈਟ "ਐ. ਨੈਪਾਲਸ' ਤੋਂ ਮਿਲਣ ਵਾਲੀ ਐਕੋਨਾਈਟ ਦਾ ਢੁਕਵਾਂ ਬਦਲ ਮੰਨੀ ਜਾਂਦੀ ਹੈ। ਭਾਵੇਂ ਬਨਬਲਨਾਗ ਵਿੱਚ ਯੂਰਪੀਨ ਐਕੋਨਾਈਟ ਨਾਲੋਂ ਦਸ ਗੁਣਾਂ ਵੱਧ ਅਲਕਲਾਇਡ ਹਨ ਪਰ ਫਿਰ ਵੀ ਇਸਦੀ ਤਾਕਤ (Potency) ਐਨੀ ਚੰਗੀ ਨਹੀਂ।

ਐ. ਡਾਈਨੋਹਰੀਜ਼ਮ ਅਤੇ ਐਕੋਨੀਟਮ ਦੀਆਂ ਕੁਝ ਦੂਜੀਆਂ ਜਾਤੀਆਂ ਭਾਰਤ ਵਿੱਚ ਮਿਲਦੀਆਂ ਹਨ ਅਤੇ ਇਹ ਸੀਮਤ ਦਵਾਈ ਵਰਤੋਂ ਵਾਲੀਆਂ ਮੰਨੀਆਂ ਜਾਂਦੀਆਂ।

ਭਾਰਤ ਵਿੱਚ ਵਪਾਰਕ ਐਕੋਨਾਈਟ, ਭਾਰਤੀ ਐਕੋਨਾਈਟ, ਦੋ ਜਾਂ ਤਿੰਨ ਜਾਤੀਆਂ ਦਾ ਮਿਸ਼ਰਣ ਹੈ।

ਐਕੋਨਾਈਟ ਵਿੱਚਲੇ ਅਲਕਲਾਇਡ ਬਹੁਤ ਜ਼ਹਿਰੀਲੇ ਹੁੰਦੇ ਹਨ ਅਤੇ ਜਦੋਂ ਤਕ ਇਨ੍ਹਾਂ ਦੀ ਠੀਕ ਅਤੇ ਸੰਤੁਲਿਤ ਖ਼ੁਰਾਕ ਨਾ ਦਿਤੀ ਜਾਵੇ ਉਦੋਂ ਤਕ ਇਸਦੇ ਖ਼ਤਰਨਾਕ ਪ੍ਰਭਾਵ ਹੋ ਸਕਦੇ ਹਨ।

ਪਹਾੜ੍ਹੀ ਇਲਾਕਿਆਂ ਦੇ ਬੂਟਿਆਂ ਵਿੱਚ ਵਧੇਰੇ ਐਕਨੀਟੀਨ ਹੁੰਦੀ ਹੈ ਅਤੇ ਜ਼ਹਿਰੀਲਾ ਗੁਣ ਐਕੋਨੀਟੀਨ ਕਰਕੇ ਨਹੀਂ ਸਗੋਂ ਦੂਜੇ ਯੋਗਿਕਾਂ ਕਰਕੇ ਹੈ। ਜ਼ਹਿਰੀਲੇ ਅਸਰਾਂ ਕਰਕੇ ਇਹ ਦਵਾਈ ਸਹੀ ਢੰਗ ਨਾਲ ਸੰਤੁਲਿਤ ਮਾਤਰਾ ਵਿੱਚ ਦਿੱਤੀ ਜਾਂਦੀ ਹੈ। ਅੱਜਕੱਲ੍ਹ ਇਸ ਦਵਾਈ ਦਾ ਮੁਖ ਉਦਯੋਗ ਨਿਊਰੈਲਜੀਆ ਵਰਗੀਆਂ ਬਿਮਾਰੀਆਂ ਵਿੱਚ ਬਾਹਰੀ ਇਲਾਜ ਦੇ ਰੂਪ ਵਿੱਚ ਹੀ ਕੀਤਾ ਜਾਂਦਾ ਹੈ।

# 3. ਵੱਚ (ਕੈਲਾਮਸ)

*(ਸਵੀਟ ਫਲੈਗ)*

ਐਕੋਰਸ ਕੈਲਾਮਸ

ਕੁਲ : ਅਰੇਸੀ

ਭਾਰਤੀ ਨਾਮ : ਹਿੰਦੀ— *ਬੱਚ, ਘੋੜਬੱਚ, ਸਫੇਦ-ਬੱਚ*
ਅਸਾਮੀ— *ਬੈਮਪਰ*
ਬੰਗਾਲੀ— *ਬੱਚ*
ਗੁਜਰਾਤੀ— *ਗੰਧੀਲੋਵਜ*
ਕੱਨੜ— *ਬਾਜੇਗਿਦਾ*
ਮਲਿਆਲਮ— *ਵਾਏਮਪੇ*
ਮਰਾਠੀ— *ਵੇਖੰਡ*.
ਸੰਸਕ੍ਰਿਤ— *ਭੂਤ-ਨਾਸ਼ਨੀ*
ਤਾਮਿਲ— *ਵਾਸਾਂਬੂ*
ਤੇਲਗੂ— *ਵਾਸਾ*

ਵਪਾਰਕ ਨਾਂ ਕੈਲਾਮਸ ਵਿਗਿਆਨਕ ਨਾਂ ਉਪਰ ਹੀ ਆਧਾਰਿਤ ਹੈ।

**ਵਰਣਨ**

ਇਸ ਬੂਟੀ ਦੀਆਂ ਜੜ੍ਹਾਂ ਲੰਬੀਆਂ, ਜ਼ਮੀਨ ਉਤੇ ਫੈਲਣ ਵਾਲੀਆਂ, ਕਈ ਸ਼ਾਖਾਵਾਂ ਵਾਲੀਆਂ ਅਤੇ ਖ਼ੁਸ਼ਬੂਦਾਰ ਹੁੰਦੀਆਂ ਹਨ। ਫੁਲਦਾਰ ਗੋਭਾਂ (ਡੰਡੀਆਂ) ਇਕ ਵੱਡੇ ਪੱਤੇ-ਨੁਮਾ ਢਾਂਚੇ ਦੇ ਸਹਾਰੇ ਖੜੀਆਂ ਹੁੰਦੀਆਂ ਹਨ ਜਿਸਨੂੰ ਸਪੇਥ ਕਿਹਾ ਜਾਂਦਾ ਹੈ। ਫੁੱਲ ਛੋਟੇ, ਪੀਲੇ-ਹਰੇ, 5-10 ਸੈਂਟੀਮੀਟਰ ਲੰਬੀਆਂ ਬੇਲਨਾਕਾਰ ਬੱਲੀਆਂ ਵਿੱਚ ਲਗੇ ਹੁੰਦੇ ਹਨ ਅਤੇ ਬੱਲੀਆਂ ਨੂੰ ਸਪੈਡਿਕਸ ਕਿਹਾ ਜਾਂਦਾ ਹੈ। ਫਲ ਦਾ ਰੰਗ ਪੀਲੱਤਣ ਉਤੇ ਹੁੰਦਾ ਹੈ।

**ਵੰਡ**

ਬੂਟਾ ਲਗਭਗ ਸਾਰੇ ਭਾਰਤ ਵਿੱਚ 200 ਮੀਟਰ ਦੀ ਉਚਾਈ ਤੱਕ ਪਾਇਆ ਜਾਂਦਾ ਹੈ। ਇਹ ਬਹੁਤਾ ਉੱਤਰੀ ਅਤੇ ਪੂਰਬੀ ਹਿਮਾਲਿਆ ਦੇ ਦਲਦਲੀ ਅਤੇ ਸਿੱਲ੍ਹਿਆਂ

ਇਲਾਕਿਆਂ ਵਿੱਚ ਹੁੰਦਾ ਹੈ। ਕਰਨਾਟਕ ਅਤੇ ਦੂਜੇ ਹਿੱਸਿਆਂ ਵਿੱਚ ਇਸਦੀ ਖੇਤੀ ਕੀਤੀ ਜਾ ਚੁੱਕੀ ਹੈ।

**ਦਵਾਈ ਅਤੇ ਇਸ ਦੇ ਗੁਣ**

ਪੌਦੇ ਅਤੇ ਸੁੱਕੀਆਂ ਜੜ੍ਹਾਂ (ਰਹਾਈਜ਼ੋਮਜ਼) ਨੂੰ ਕਾਲਾਮਸ ਕਿਹਾ ਜਾਂਦਾ ਹੈ ਅਤੇ ਇਹ ਦਵਾਈਆਂ ਵਿੱਚ ਵਰਤੀਆਂ ਜਾਂਦੀਆਂ ਹਨ। ਉਡਣਸ਼ੀਲ ਤੇਲ ਦੀ ਮੌਜੂਦਗੀ ਕਾਰਣ ਵੱਚ ਹਾਜ਼ਮੇਦਾਰ ਹੁੰਦੀ ਹੈ ਭਾਵ ਇਹ ਅਫਾਰਾ ਅਤੇ ਪੇਟ ਦੇ ਜ਼ਿਆਦਾ ਭਰੇ ਹੋਣ ਦੇ ਅਹਿਸਾਸ ਤੋਂ ਆਰਾਮ ਦੁਆਂਦੀ ਅਤੇ ਭੁੱਖ ਵਧਾਉਂਦੀ ਹੈ। ਅਫਾਰੇ ਕਾਰਣ ਪੇਟ ਦੇ ਦਰਦ ਵਿੱਚ ਇਹ ਇਕ ਘਰੇਲੂ ਦਵਾਈ ਸਮਝੀ ਜਾਂਦੀ ਹੈ। ਆਪਣੇ ਖ਼ੁਸ਼ਬੂਦਾਰ ਤੇਲ ਕਾਰਣ ਇਹ ਬਲਗਮ ਬਾਹਰ ਕੱਢਦੀ ਹੈ ਅਤੇ ਸਾਹ-ਨਲੀ ਵਿੱਚਲੇ ਰਿਸਾਵਾਂ ਨੂੰ ਵਧਾਉਂਦੀ ਹੈ ਅਤੇ ਦਮੇ ਵਿੱਚ ਫਾਇਦੇਮੰਦ ਹੁੰਦੀ ਹੈ। ਇਸ ਵਿੱਚ ਟੈਨਿਨਜ਼ ਰਸਾਇਣ ਹੁੰਦੇ ਹਨ ਜਿਸ ਕਰਕੇ ਇਹ ਦਸਤਾਂ ਅਤੇ ਮਰੋੜਾਂ ਵਿੱਚ ਫਾਇਦੇਮੰਦ ਹੁੰਦੀ ਹੈ। ਵੱਚ ਉਬਾਕ ਵੀ ਲਿਆਉਂਦੀ ਹੈ ਅਤੇ ਜ਼ਿਆਦਾ ਮਾਤਰਾ ਵਿੱਚ ਲੈਣ ਨਾਲ ਇਸ ਨਾਲ ਜ਼ਬਰਦਸਤ ਉਲਟੀਆਂ ਆ ਸਕਦੀਆਂ ਹਨ।

ਇਸ ਬੂਟੇ ਦੇ ਪੱਤੇ ਅਤੇ ਜੜ੍ਹਾਂ ਪੀਣ ਵਾਲੀਆਂ ਚੀਜ਼ਾਂ ਨੂੰ ਖ਼ੁਸ਼ਬੂਦਾਰ ਬਣਾਉਣ ਦੇ ਕੰਮ ਆਉਂਦੇ ਹਨ। ਇਹ ਖ਼ੁਸ਼ਬੂਦਾਰ ਇਤਰ ਫੁਲੇਲਾਂ ਵਿੱਚ ਅਤੇ ਕੀਟਨਾਸ਼ਕ ਦਵਾਈਆਂ ਬਣਾਉਣ ਵਿੱਚ ਵਰਤੇ ਜਾਂਦੇ ਹਨ। ਪੀਸੀਆਂ ਹੋਈਆਂ ਜੜ੍ਹਾਂ ਪੇਟ ਦੇ ਕੀੜੇ ਮਾਰਨ ਦੇ ਕੰਮ ਆਉਂਦੀਆਂ ਹਨ।

ਜੜ੍ਹਾਂ ਵਿਚੋਂ ਨਿਕਲਣ ਵਾਲਾ ਤੇਲ ਇਕ ਅੱਛਾ ਤੰਤੂ ਉਤੇਜਕ (nerve stimulant) ਹੈ। ਖ਼ੁਸ਼ਬੂਦਾਰ ਤੇਲ ਤੋਂ ਰਹਿਤ ਅਲਕੋਹਲ ਦੇ ਰਸ ਵਿੱਚ ਨੀਂਦ ਲਿਆਉਣ ਵਾਲੇ ਦਰਦ ਨਾਸ਼ਕ ਗੁਣ ਹੁੰਦੇ ਹਨ। ਇਹ ਗੁਣ ਇਸ ਦਵਾਈ ਦੀ ਮਾਨਸਿਕ ਰੋਗਾਂ ਵਿੱਚ ਵਰਤੋਂ ਦੀ ਪ੍ਰੋੜ੍ਹਤਾ ਕਰਦੇ ਹਨ।

ਜੜ੍ਹਾਂ ਦੀ ਬੈਕਟੀਰੀਆ ਨਾਸ਼ਕ ਸ਼ਕਤੀ ਵੀ ਹੁਣੇ-ਹੁਣੇ ਪ੍ਰਯੋਗਾਂ ਰਾਹੀਂ ਸਿੱਧ ਹੋ ਚੁੱਕੀ ਹੈ।

# 4. ਬਾਂਸਾ

*(ਅਧਾਟੋਡਾ. ਅੜੂਸਾ)*

ਅਧਾਟੋਡਾ ਜ਼ੇਲੈਨੀਕਾ ਮੈਡਿਕ, ਸਿਨ, ਅਸਾਟੋਡਾ ਵੈਸੀਕਾ ਨੀਸ ਜਸਟੀਸੀਆ ਅਧਾਟੋਡਾ (ਐਲ.) **ਚਿੱਤਰ 2**

ਕੁਲ : ਅਕੈਂਥੇਸੀ

ਭਾਰਤੀ ਨਾਮ : ਹਿੰਦੀ—*ਅੜੂਸਾ, ਬਾਂਸਾ, ਵਸੀਕਾ*
ਅਸਾਮੀ—*ਬਾਹਾਕਾ. ਹੇਰਬੁਕਸ਼ਾ. ਤੀਸ਼ਾਈ*
ਬੰਗਾਲੀ—*ਵਸਾਕਾ*
ਗੁਜਰਾਤੀ—*ਅਲਡੂਸੋ, ਅਰਤੂਸੀ*
ਕੱਨੜ—*ਅਡੂਸੋਗੇ*
ਮਲਿਆਲਮ—*ਅਤਾਲੋਤਾਕਮ*
ਮਰਾਠੀ—*ਅਡੂਲਸਾ*
ਸੰਸਕ੍ਰਿਤ—*ਵਸਕਾਸ*
ਤਾਮਿਲ—*ਆਦਾਥੋਦਾਰੀ*
ਤੇਲਗੂ—*ਅਦਾਸਾਰਾਮੂ*
(ਦਿੱਲੀ—ਪੀਆ ਬਾਂਸਾ)

ਵਪਾਰਕ ਨਾਂ ਵਸਾਕਾ ਬੂਟੇ ਦੇ ਸੰਸਕਿਤ ਨਾਂ ਉਪਰ ਆਧਾਰਿਤ ਹੈ। ਵਿਗਿਆਨਕ ਨਾਂ (ਜਾਤੀ) ਵੀ ਸੰਸਕ੍ਰਿਤ ਨਾਂ ਉਤੇ ਹੀ ਆਧਾਰਿਤ ਹੈ।

**ਵਰਣਨ**

ਇਕ ਲੰਬੀ, ਬਹੁਤ ਸ਼ਾਖਾਵਾਂ ਵਾਲੀ, ਸੰਘਣੀ ਅਤੇ ਸਦਾਬਹਾਰ ਝਾੜੀ; ਪੱਤੇ ਵੱਡੇ ਅਤੇ ਬਰਛਾਨੁਮਾ। ਫੁੱਲ ਸੰਘਣੇ, ਛੋਟੇ ਸਿਟਿਆਂ ਵਿੱਚ, ਸਿੱਟੇ ਦੀ ਡੰਡੀ ਪੱਤਿਆਂ ਨਾਲੋਂ ਛੋਟੀ। ਸਿਟਿਆਂ ਉਤੇ ਪੱਤਿਆਂ ਵਰਗੀਆਂ ਬਰੈਕਟਸ ਹੁੰਦੀਆਂ ਹਨ, ਇਹਨਾਂ ਉਪਰ ਖ਼ਾਸ ਕਿਸਮ ਦੀਆਂ ਨਸਾਂ ਹੁੰਦੀਆਂ ਹਨ। ਫੁੱਲ ਦਾ ਕਰੋਲਾ (ਫੁੱਲ ਪਤੀਆਂ ਦਾ ਝੁੰਡ) ਚਿੱਟਾ ਅਤੇ ਕੁੱਝ ਬੈਂਗਨੀ ਨਿਸ਼ਾਨਾ ਵਾਲਾ। ਫਲ ਕੈਪਸੂਲ ਵਰਗਾ, ਚਾਰ ਬੀਜਾਂ ਵਾਲਾ।




ਚਿੱਤਰ 2. ਬਾਂਸਾ (ਅਧਾਟੋਡਾ ਜ਼ੋਲੈਨੀਕਾ)

### ਵੰਡ

ਇਹ ਬੂਟਾ ਭਾਰਤ ਦੇ ਸਾਰੇ ਮੈਦਾਨੀ ਅਤੇ ਉਪ-ਪਹਾੜੀ ਇਲਾਕਿਆਂ ਵਿੱਚ ਪਾਇਆ ਜਾਂਦਾ ਹੈ। ਇਹ ਅਬਾਦੀ ਦੇ ਨੇੜੇ ਆਮ ਮਿਲਦਾ ਹੈ।

### ਦਵਾਈ ਅਤੇ ਇਸ ਦੇ ਗੁਣ

ਬੂਟੇ ਦੇ ਤਾਜ਼ੇ ਜਾਂ ਸੁੱਕੇ ਪੱਤੇ ਵਸਾਕਾ ਨਾਂ ਦੀ ਦਵਾਈ ਹਨ। ਪੱਤਿਆਂ ਵਿੱਚ ਵੈਸੀਸੀਨ ਨਾਂ ਦਾ ਇਕ ਅਲਕਲਾਇਡ ਅਤੇ ਸੁਗੰਧਿਤ ਤੇਲ ਹੁੰਦਾ ਹੈ। ਵਸਾਕਾ ਦੀ ਪ੍ਰਮੁੱਖ ਵਰਤੋਂ ਕਫ-ਨਿਵਾਰਕ (ਬਲਗਮ ਬਾਹਰ ਕੱਢਣ ਵਾਲਾ) ਦੇ ਤੌਰ ਤੇ ਕੀਤੀ ਜਾਂਦੀ ਹੈ। ਇਸ ਕੰਮ ਲਈ ਪੱਤਿਆਂ ਦਾ ਰਸ, ਸ਼ਰਬਤ ਜਾਂ ਕਾੜ੍ਹਾ (ਦੁਸ਼ਾਂਦਾ) ਦਿੱਤਾ ਜਾਂਦਾ ਹੈ। ਇਹ ਗਾੜ੍ਹੀ ਬਲਗਮ ਨੂੰ ਪਤਲਾ ਕਰਦਾ ਹੈ, ਜਿਸ ਕਰਕੇ ਉਹ ਛੇਤੀ ਬਾਹਰ ਆ ਜਾਂਦੀ ਹੈ ਅਤੇ ਇਸਦੇ ਫਲਸਰੂਪ ਕਫ ਰੋਗ (ਬਰਾਂਕਾਇਟਿਸ) ਵਿੱਚ ਝਟਪਟ ਆਰਾਮ ਮਿਲਦਾ ਹੈ। ਕਫ-ਨਿਵਾਰਕ ਗੁਣ ਬਰਾਂਕਿਅਲ ਗ੍ਰੰਥੀਆਂ ਦੀ ਉਤੇਜਨਾ ਕਰਕੇ ਹੁੰਦਾ ਹੈ, ਪਰ ਬਹੁਤੀ ਮਾਤਰਾ ਵਿੱਚ ਇਸ ਨਾਲ ਜਲਣ ਅਤੇ ਉਲਟੀ ਹੋ ਸਕਦੀ ਹੈ। ਆਧੁਨਿਕ ਪ੍ਰਯੋਗਾਂ ਨੇ ਵਸਾਕਾ ਦੀ ਉਪਯੋਗਤਾ ਦੀ ਪੁਸ਼ਟੀ ਕੀਤੀ ਹੈ।

### ਹੋਰ ਵਰਤੋਂ

ਇਸ ਬੂਟੇ ਦੀਆਂ ਪੱਤੀਆਂ ਨੂੰ ਹਰੇ ਖਾਦ ਦੇ ਤੌਰ ਤੇ ਵਰਤਿਆ ਜਾਂਦਾ ਹੈ। ਪੱਤਿਆਂ ਵਿੱਚੋਂ ਪੀਲਾ ਰੰਗ ਮਿਲਦਾ ਹੈ। ਪੱਤਿਆਂ ਵਿੱਚ ਅਲਕਲਾਇਡਜ਼ ਹੋਣ ਕਰਕੇ ਇਨ੍ਹਾਂ ਨੂੰ ਛੇਤੀ ਉੱਲੀ ਅਤੇ ਕੀੜੇ ਨਹੀਂ ਲਗਦੇ, ਜਿਸ ਕਰਕੇ ਇਹ ਫੱਲਾਂ ਨੂੰ ਪੇਟੀ ਬੰਦ ਕਰਨ ਅਤੇ ਸੁਰੱਖਿਅਤ ਕਰਨ ਲਈ ਵਰਤੇ ਜਾਂਦੇ ਹਨ। ਪੱਤਿਆਂ ਤੋਂ ਇਕ ਭੈੜੀ ਜਹੀ ਗੰਧ ਆਉਂਦੀ ਹੈ—ਜਿਸ ਕਰਕੇ ਪਸ਼ੂ ਇਸਨੂੰ ਨਹੀਂ ਖਾਂਦੇ। ਇਸੇ ਕਰਕੇ ਇਹ ਬੂਟਾ ਭੂਮੀ ਸੁਧਾਰ ਦੇ ਪ੍ਰੋਗਰਾਮਾਂ ਲਈ ਲਾਏ ਜਾਣ ਯੋਗ ਹੈ।

# 5. ਬੇਲ

ਈਗੇਲ ਮਾਰਮੀਲੋਜ਼ (ਐਲ.) ਕੋਰੀਆ

ਕੁਲ : ਰੁਟੇਸੀ

ਭਾਰਤੀ ਨਾਮ : ਹਿੰਦੀ—ਬੇਲ
ਅਸਾਮੀ—ਬੇਲ
ਬੰਗਾਲੀ—ਬੇਲ
ਗੁਜਰਾਤੀ—ਬਿਲੀ
ਕੱਨੜ—ਬਿਲਪੱਤਰਾ
ਮਲਿਆਲਮ—ਵਿਲਵਮ
ਮਰਾਠੀ—ਬੇਲ
ਸੰਸਕ੍ਰਿਤ—ਬਿਲਵਾ, ਸ਼ਰੀਵਲ
ਤਾਮਿਲ—ਵਿਲਵਮ
ਤੇਲਗੂ—ਮਾਰੇਡੂ

ਬੂਟੇ ਦਾ ਵਪਾਰਕ ਨਾਂ ਭਾਰਤ ਦੀਆਂ ਬਹੁਤ ਸਾਰੀਆਂ ਭਾਸ਼ਾਵਾਂ ਦੇ ਨਾਂ ਉਤੇ ਹੀ ਆਧਾਰਿਤ ਹੈ।

**ਵਰਣਨ**

ਦਰਮਿਆਨੇ ਕੱਦ ਦਾ ਪੱਤਝੜੀ ਰੁਖ, ਬੜੇ ਤਕੜੇ ਬਗਲਵਰਤੀ (exillary) ਕੰਡਿਆਂ ਵਾਲਾ। ਪੱਤੇ ਵਿੱਚ 3 ਜਾਂ 5 ਪੱਤੀਆਂ। ਫੁਲ ਹਰੇ-ਚਿੱਟੇ, ਮਿੱਠੀ ਮਹਿਕ ਵਾਲੇ, ਤਕਰੀਬਨ 2.5 ਸੈਂਟੀਮੀਟਰ ਆਕਾਰ ਅਤੇ ਛੋਟੇ ਗੁੱਛਿਆਂ ਵਿੱਚ। ਫਲ ਦਾ ਵਿਆਸ 8-20 ਸੈਂਟੀਮੀਟਰ, ਗੋਲਾਕਾਰ, ਹਰਾ, ਅੰਤ ਵਿੱਚ ਭੂਸਲਾ। ਫਲ ਦਾ ਛਿਲਕਾ ਲੱਕੜ ਵਰਗਾ, ਗੁੱਦਾ ਸੰਤਰੀ ਰੰਗ ਦਾ, ਮਿੱਠਾ ਅਤੇ ਖ਼ੁਸ਼ਬੂਦਾਰ।

**ਵੰਡ**

ਇਹ ਰੁੱਖ ਸਾਰੇ ਭਾਰਤ ਵਿੱਚ ਉਪ-ਪਹਾੜੀ ਇਲਾਕਿਆਂ ਅਤੇ ਮੈਦਾਨਾਂ ਵਿੱਚ ਹੁੰਦਾ ਹੈ। ਇਹ ਬੀਜਿਆ ਵੀ ਜਾਂਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਬੇਲ ਜਾਂ ਬੇਲਫਲ ਨਾਂ ਦੀ ਦਵਾਈ ਇਸ ਰੁਖ ਦੇ ਤਾਜ਼ੇ ਪੱਕੇ ਜਾਂ ਅੱਧਪੱਕੇ ਫਲ ਹਨ।

ਬੇਲਫਲ ਜ਼ਿਆਦਾਤਰ ਆਪਣੇ ਲੇਸਦਾਰ ਪਦਾਰਥ ਅਤੇ ਪੈਕਟਿਨ ਕਰਕੇ ਮੁਲਵਾਨ ਸਮਝਿਆ ਜਾਂਦਾ ਹੈ। ਇਹ ਪੁਰਾਣੇ ਦਸਤਾਂ ਅਤੇ ਮਰੋੜਾਂ ਵਿੱਚ ਬਹੁਤ ਫਾਇਦੇਮੰਦ ਸਮਝਿਆ ਜਾਂਦਾ ਹੈ ਅਤੇ ਖ਼ਾਸ ਕਰਕੇ ਅਜਿਹੇ ਬਿਮਾਰਾਂ ਲਈ ਜਿਨ੍ਹਾਂ ਨੂੰ ਅਗੇ ਪਿਛੇ ਕਬਜ਼ ਹੁੰਦੀ ਅਤੇ ਦਸਤ ਲਗਦੇ ਰਹਿੰਦੇ ਹਨ। ਫਲ ਦੇ ਗੁੱਦੇ ਤੋਂ ਬਣੇ ਸ਼ਰਬਤ ਅਤਿਸਾਰ ਦੀ ਬਿਮਾਰੀ ਤੋਂ ਉਠੇ ਮਰੀਜ਼ਾਂ ਦੀਆਂ ਅੰਤੜੀਆਂ ਨੂੰ ਆਰਾਮ ਪਹੁੰਚਾਂਦੇ ਹਨ। ਕੱਚਾ ਜਾਂ ਅਧਪੱਕਾ ਫਲ ਭੁੱਖ ਵਧਾਉਂਦਾ ਹੈ ਅਤੇ ਹਾਜ਼ਮੇ ਵਿੱਚ ਸੁਧਾਰ ਕਰਦਾ ਹੈ। ਆਧੁਨਿਕ ਪ੍ਰਯੋਗਾਂ ਰਾਹੀਂ ਇਸ ਰੁੱਖ ਦੀਆਂ ਜੜ੍ਹਾਂ, ਫਲ ਅਤੇ ਪੱਤਿਆਂ ਦੇ ਬੈਕਟੀਰੀਆ ਨਾਸ਼ਕ ਗੁਣਾਂ ਦੀ ਪੁਸ਼ਟੀ ਹੋ ਚੁਕੀ ਹੈ।
(ਬਸਤਰ ਦੇ ਕਬੀਲਿਆਂ ਦੇ ਲੋਕ ਜੜ੍ਹਾਂ ਦਾ ਦੁਸ਼ਾਂਦਾਂ ਬੁਖ਼ਾਰ ਵਿੱਚ ਵਰਤਦੇ ਹਨ)

**ਹੋਰ ਲਾਭ**

ਇਸ ਦਰਖਤ ਦੀ ਲੱਕੜੀ ਪਰੋਡਿਊਸਰ ਗੈਸ ਪਲਾਂਟ ਲਈ ਕੋਇਲਾ ਬਣਾਉਣ ਲਈ ਯੋਗ ਹੁੰਦੀ ਹੈ। ਫਲ ਵਿੱਚ ਬੀਜਾਂ ਦੇ ਆਲੇ-ਦੁਆਲੇ ਲੱਗਿਆ ਗੋਂਦ ਵਰਗਾ ਪਦਾਰਥ ਗੋਂਦ ਬਣਾਉਣ ਦੇ ਕੰਮ ਆਉਂਦਾ ਹੈ, ਵਾਰਨਿਸ਼ ਅਤੇ ਚੀਜ਼ਾਂ ਨੂੰ ਜੋੜਨ ਵਾਲੇ ਮਿਸ਼ਰਣ ਬਣਾਉਣ ਵਿੱਚ ਵਰਤਿਆ ਜਾਂਦਾ ਹੈ। ਕਚੇ ਫਲ ਦੇ ਛਿਲਕੇ ਵਿੱਚੋਂ ਪੀਲਾ ਰੰਗ ਨਿਕਲਦਾ ਹੈ।

# 6. ਵੱਡਾ ਗਾਲੰਗਲ

(ਜਾਵਾ ਗਾਲੰਗਲ, ਗਾਲੰਗਲ ਮੇਜਰ)

ਐਲਪੀਨੀਆ ਗਾਲੰਗਾ (ਐਲ) ਵਿਲਡ

ਕੁਲ : ਜ਼ਿੰਜੀਬਰੇਸੀ

ਭਾਰਤੀ ਨਾਮ : ਹਿੰਦੀ—*ਕੁਲਿੰਜਨ, ਸੁਗੰਧਬਚ*
ਬੰਗਾਲੀ—*ਕੁਲੰਜਨ*
ਗੁਜਰਾਤੀ—*ਕੁਲਿੰਜਨ*
ਕੱਨੜ—*ਦੁੰਪੁਰਸਮੇ*
ਮਰਾਠੀ—*ਕੋਸ਼ਤਾ ਕੁਲਿੰਜਨ*
ਸੰਸਕ੍ਰਿਤ—*ਕੁਲੰਜਨ*
ਤਾਮਿਲ—*ਪੇਰਾਗਥਾਈ*

ਵਪਾਰਕ ਨਾਂ ਗਾਲੰਗਲ ਬੂਟੇ ਦੇ ਵਿਗਿਆਨਕ ਨਾਂ ਉਤੇ ਆਧਾਰਿਤ ਹੈ। ਇਕ ਮਿਲਦੀ ਜੁਲਦੀ ਜਾਤੀ ਦੇ ਵਪਾਰਕ ਨਾਂ ਛੋਟੇ ਗਾਲੰਗਲ (Lesser Galangal) ਤੋਂ ਭਿੰਨਤਾ ਲਈ ਇਸਨੂੰ ਵੱਡਾ ਜਾਂ ਮੇਜਰ ਗਾਲੰਗਲ ਕਿਹਾ ਜਾਂਦਾ ਹੈ।

**ਵਰਣਨ**

ਬੂਟੀ ਨੁਮਾ ਪੌਦਾ 2 ਮੀਟਰ ਤੱਕ ਉਚਾ, ਪੱਤੇ ਲੰਬੇ, ਸੌੜੇ, ਉਤੋਂ ਹਰੇ, ਥਲਿਉਂ ਪੀਲੇ, ਸਿਰਿਆਂ (ਕਿਨਾਰਿਆਂ) ਉਤੋਂ ਚਿੱਟੇ, ਪੱਤੇ ਦੇ ਕੇਂਦਰ ਵਾਲੀ ਨਸ ਬੜੀ ਤਕੜੀ। ਫੁਲ ਤਕਰੀਬਨ 3 ਸੈਂਟੀਮੀਟਰ ਲੰਬੇ, ਹਰੇ ਸੁਫੈਦ, ਸੰਘਣੇ ਜਟਿਲ ਗੁੱਛਿਆਂ ਵਿੱਚ, ਕੋਲੋਰਾ ਦੇ ਬੁੱਲ੍ਹ ਚਿੱਟੇ ਲਾਲ ਧਾਰੀਆਂ ਵਾਲੇ, ਫਲ ਸੰਤਰੀ-ਲਾਲ ਛੋਟੀ ਚੈਰੀ ਦੇ ਅਕਾਰ ਦੇ। ਜੜ੍ਹਾਂ ਹਲਕੀਆਂ ਸੁਗੰਧਤ।

**ਵੰਡ**

ਇਹ ਬੂਟਾ ਕੁਦਰਤੀ ਤੌਰ ਉਤੇ ਪੂਰਬੀ ਹਿਮਾਲਾ ਅਤੇ ਪੱਛਮੀ ਘਾਟ ਉਤੇ ਹੁੰਦਾ ਹੈ। ਕਈ ਥਾਵਾਂ ਉਤੇ ਇਸਦੀ ਖੇਤੀ ਵੀ ਹੁੰਦੀ ਹੈ।

**ਦਵਾਈ ਅਤੇ ਇਸ ਦੇ ਗੁਣ**

ਗਰੇਟਰ ਗਾਲੰਗਲ ਇਸ ਬੂਟੇ ਦੀਆਂ ਸੁੱਕੀਆਂ ਜੜ੍ਹਾਂ ਹਨ। ਇਹ ਆਮਵਾਤ (ਜੋੜਾਂ ਦੇ ਦਰਦ), ਸਾਹ ਦੀਆਂ ਬਿਮਾਰੀਆਂ ਅਤੇ ਖ਼ਾਸ ਕਰਕੇ ਬੱਚਿਆਂ ਦੀਆਂ ਅਤੇ ਸਾਹ ਨਲੀ ਦੀ ਬਲਗਮ ਕਾਰਣ ਹੋਣ ਵਾਲੀਆਂ ਬਿਮਾਰੀਆਂ ਵਿੱਚ ਲਾਭਦਾਇਕ ਹੁੰਦਾ ਹੈ। ਦਵਾਈ ਪੇਟ ਦੀਆਂ ਬਿਮਾਰੀਆਂ ਵਿੱਚ ਵੀ ਫਾਇਦੇਮੰਦ ਹੁੰਦੀ ਹੈ। ਇਹ ਇਕ ਟਾਨਿਕ, ਬਦਬੂ-ਨਾਸ਼ਕ ਅਤੇ ਕੀਟ-ਨਾਸ਼ਕ ਦੇ ਤੌਰ ਤੇ ਵੀ ਵਰਤੀ ਜਾਂਦੀ ਹੈ।

**ਹੋਰ ਜਾਤੀਆਂ (ਸਪੀਸੀਜ਼)**

ਪਰਜਾਤੀ ਐਲਪੀਨੀਆ ਦਾ ਇਕ ਹੋਰ ਮਹੱਤਵਪੂਰਣ ਬੂਟਾ ਹੈ ਐਲਪੀਨੀਆ ਔਫੀਸੀਨਾਰਮ (ਹੈਂਸ) (ਛੋਟਾ ਗਾਲੰਗਲ), ਇਹ ਚੀਨੀ ਬੂਟਾ ਹੈ। ਚੀਨੀ ਜਾਤੀ ਦੇ ਬੂਟੇ ਦੀਆਂ ਜੜ੍ਹਾਂ (ਰਹਾਈਜ਼ੋਮਜ਼) ਦੀ ਗੰਧ ਅਤੇ ਸਵਾਦ ਵੱਧ ਤੇਜ਼ ਹੁੰਦੇ ਹਨ। ਇਸ ਬੂਟੇ ਦੀ ਬੰਗਾਲ ਅਤੇ ਉੱਤਰੀ ਭਾਰਤ ਵਿੱਚ ਵੱਡੇ ਪੱਧਰ ਉਤੇ ਖੇਤੀ ਹੁੰਦੀ ਹੈ।

# 7. ਛੌਤਿਮ

*(ਦੀਤਾ-ਛਾਲ)*

ਅਲਸਟੋਨੀਆ ਸਕਾਲਰਿਸ (ਐਲ) ਰਬਰ **ਚਿੱਤਰ** 3

*ਕੁਲ* : ਐਪੋਸਾਈਨੇਸੀ

*ਭਾਰਤੀ ਨਾਮ* : ਹਿੰਦੀ—*ਛੱਤਿਨ*
ਆਸਾਮੀ—*ਛਾਈਤੇਨ*
ਬੰਗਾਲੀ—*ਛਾਤਿਮ*
ਗੁਜਰਾਤੀ—*ਸਪਤਾਪਰਨਾ*
ਕੱਨੜ—*ਮੱਦਾਲੇ, ਸਪਤਾਪਰਨਾ*
ਮਲਿਆਲਮ—*ਪਾਲਾ*
ਮਰਾਠੀ—*ਸਾਤਵਿਨ, ਸ਼ੈਤਾਨ*
ਉੜੀਆ—*ਚਤਿਨਾਨ*
ਸੰਸਕ੍ਰਿਤ—*ਸਪਤਾਪਰਨਾ*
ਤਾਮਿਲ—*ਮੁਕੁਮਪਲਾਏ, ਪਲਾਏ*
ਤੇਲਗੂ—*ਪਾਲਾਇ*

ਅੰਗਰੇਜ਼ੀ ਨਾਂ : *ਡੈਵਿਲਜ਼ ਟਰੀ*

ਵਪਾਰਕ ਨਾਂ ਬਹੁਤੀਆਂ ਭਾਰਤੀ ਭਾਸ਼ਾਵਾਂ ਦੇ ਨਾਂ ਉਤੇ ਹੈ। ਸੰਸਕ੍ਰਿਤ ਨਾਂ ਇਕ ਥਾਂ ਉਤੇ ਸੱਤ ਪੱਤਿਆਂ ਦੇ ਚੱਕਰ ਦਾ ਸੂਚਕ ਹੈ।

**ਵਰਣਨ**

ਕੌੜੇ ਦੂਧੀਆ ਰਸ ਵਾਲਾ ਇਕ ਸਦਾਬਹਾਰ ਵੱਡਾ ਰੁੱਖ, ਉੱਚਾਈ ਲੱਗਭਗ 25 ਮੀਟਰ ਤੱਕ, ਛਾਲ ਖੁਰਦਰੀ, ਗੂੜ੍ਹਾ ਭੂਸਲਾ ਰੰਗ, ਟਹਿਣੀਆਂ ਚਕਰ ਵਿੱਚ, ਤਣਾ ਅਧਾਰ ਉਤੋਂ ਨਲੀਆਂ ਵਾਲਾ ਜਾਂ ਉਭਾਰਾਂ ਵਾਲਾ। ਪੱਤੇ ਚਮੜੇ-ਨੁਮਾ 10–20 ਸੈਂਟੀਮੀਟਰ ਲੰਬੇ, 4–7 ਦੀ ਗਿਣਤੀ ਦੇ ਚੱਕਰਾਂ ਵਿੱਚ। ਫੁੱਲ ਛੋਟੇ, ਹਰੇ-ਚਿੱਟੇ, ਮਸਾਲੇ ਵਰਗੀ ਗੰਧ ਵਾਲੇ, ਬਹੁਫੁੱਲੇ ਗੁੱਛਿਆਂ ਵਿੱਚ। ਫਲ ਕਾਫੀ ਲੰਬੇ, 30–60 ਸੈਂਟੀਮੀਟਰ ਬਰੀਕ ਅਤੇ ਪਤਲੇ, ਜੋੜਿਆਂ ਵਿੱਚ ਲਟਕਦੇ ਅਤੇ ਸੰਘਣੇ ਝੁਰਮਟ ਬਣਾਉਂਦੇ।




ਚਿੱਤਰ 3. ਛੱਤਿਮ *(ਅਲਸਟੋਨੀਆ ਸਕਾਲਰਿਸ)*

**ਵੰਡ**

ਇਹ ਰੁੱਖ ਦੇਸ਼ ਦੇ ਜ਼ਿਆਦਾ ਸਿਲ੍ਹੇ ਇਲਾਕਿਆਂ ਵਿੱਚ ਪਾਇਆ ਜਾਂਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਛੌਤਿਮ ਇਸ ਰੁੱਖ ਦੀ ਸੁਕਾਈ ਹੋਈ ਛਾਲ ਦਾ ਨਾਂ ਹੈ। ਇਹ ਦਵਾਈ ਪੁਰਾਣੇ ਦਸਤਾਂ ਅਤੇ ਮਰੋੜਾਂ ਵਿੱਚ ਬਹੁਤ ਅਸਰਦਾਇਕ ਮੰਨੀ ਜਾਂਦੀ ਹੈ। ਇਹ ਮਲੇਰੀਏ ਬੁਖ਼ਾਰ ਵਿੱਚ ਫਾਇਦੇਮੰਦ ਹੁੰਦੀ ਹੈ। ਮਲੇਰੀਏ ਦੀਆਂ ਦੂਜੀਆਂ ਦਵਾਈਆਂ ਦੇ ਮੁਕਾਬਲੇ ਇਸ ਨਾਲ ਬੁਖ਼ਾਰ ਹੌਲੀ-ਹੌਲੀ ਬਿਨਾਂ ਪਸੀਨਾ ਆਏ ਅਤੇ ਬਿਨਾ ਕਮਜ਼ੋਰੀ ਕੀਤਿਆਂ ਘਟਦਾ ਹੈ। ਛੌਤਿਮ ਚਮੜੀ ਦੀਆਂ ਬਿਮਾਰੀਆਂ ਵਿੱਚ ਵੀ ਫਾਇਦੇਮੰਦ ਹੁੰਦਾ ਹੈ।

ਇਹ ਦਵਾਈ ਮੋਟਰ ਨਰਵਜ਼ (ਦਿਮਾਗ ਤੋਂ ਮਾਸਪੇਸ਼ੀਆਂ ਤੱਕ ਸੁਨੇਹਾ ਪਹੁੰਚਾਉਣ ਵਾਲੀਆਂ ਤੰਤ੍ਰਿਕਾ) ਉੱਤੇ ਲਕਵਾਮਾਰੂ ਅਸਰ ਕਰਦੀ ਹੈ, ਜਿਸਦੇ ਫਲਸਰੂਪ ਖ਼ੂਨ ਦਾ ਦਬਾਅ ਘਟਦਾ ਹੈ। ਕੁਝ ਪ੍ਰਯੋਗਾਂ ਨੇ ਇਸਦੇ ਕੀਟਨਾਸ਼ਕ ਅਤੇ ਜਿਸਮਾਨੀ ਕਿਰਿਆਸ਼ੀਲਤਾ (ਫਿਜ਼ਿਆਲੋਜੀਕਲ ਐਕਟਿਵਿਟੀ) ਗੁਣਾਂ ਤੋਂ ਇਨਕਾਰ ਕੀਤਾ ਹੈ।

**ਹੋਰ ਵਰਤੋਂ**

ਇਸ ਰੁੱਖ ਦੀ ਲੱਕੜੀ ਸਸਤਾ ਫਰਨੀਚਰ, ਪੈਕਿੰਗ ਬਕਸੇ, ਚਾਹ ਦੀਆਂ ਪੇਟੀਆਂ, ਪੈਨਸਿਲਾਂ ਅਤੇ ਮਾਚਸ ਦੀਆਂ ਤੀਲੀਆਂ ਬਣਾਉਣ ਦੇ ਕੰਮ ਆਉਂਦੀ ਹੈ। ਪੁਰਾਣੇ ਸਮਿਆਂ ਵਿੱਚ ਇਸ ਰੁੱਖ ਦੀ ਲੱਕੜੀ ਸਕੂਲੀ ਬੱਚਿਆਂ ਲਈ ਤਖ਼ਤੀਆਂ ਬਣਾਉਣ ਦੇ ਕੰਮ ਆਉਂਦੀ ਸੀ, ਇਹ ਹੀ ਇਸਦੇ ਵਿਸ਼ੇਸ਼ ਨਾਂ "ਸਕਲਰਿਸ" ਦਾ ਮੁੱਢ ਸੀ।

# 8. ਕਾਲਮੇਘ

*(ਐਂਡਰੋਗਰਾਫਿਸ)*

ਐਂਡਰੋਗਰਾਫਿਸ ਪੈਨੀਕੁਲਾਟਾ (ਬਰਮ. ਐਫ) ਵਾਲ. ਐਕਸ ਨੀਜ਼

*ਕੁਲ* : ਅਕੈਂਥੇਸੀ

*ਭਾਰਤੀ ਨਾਮ* : ਹਿੰਦੀ—*ਕਿਰਾਇਤ, ਕੁਲਫਨਾਥ*
ਬੰਗਲਾ—*ਕਲੂਈ, ਕਾਲਮੇਘ*
ਗੁਜਰਾਤੀ—*ਕਿਲ੍ਹਨ ਕੇਰੀਆਤੁਨ*
ਕੰਨੜ—*ਨੀਲਬੇਵੂ*
ਮਲਿਆਲਮ—*ਨੀਲਵੇਪੂ*
ਮਰਾਠੀ—*ਓਲੀਕਿਰਾਤਾ*
ਸੰਸਕ੍ਰਿਤ—*ਕਿਰਾਤਾ*
ਤਾਮਿਲ—*ਨੀਲਾਵੇਮਬੂ*
ਤੇਲਗੂ—*ਨੀਲਾਵੇਮੂ*

(ਮੱਧ ਪ੍ਰਦੇਸ਼—ਚਿਰੈਤਾ)

**ਵਰਣਨ**

ਸਿੱਧੀ ਕਈ ਸ਼ਾਖਾਂ ਵਾਲੀ ਇਕ ਰੁੱਤੀ ਬੂਟੀ, ਸ਼ਾਖ਼ਾਵਾਂ ਚਾਰ ਤਿੱਖੇ ਕੋਣਾਂ ਵਾਲੀਆਂ। ਪੱਤੇ ਬਰਛੇ-ਨੁਮਾ, ਫੁੱਲ, ਛੋਟੇ-ਛੋਟੇ, ਦੂਰ-ਦੂਰ ਲੱਗੇ ਅਤੇ ਫੈਲੇ ਹੋਏ ਵੱਡੇ-ਵੱਡੇ ਗੁੱਛਿਆਂ ਵਿੱਚ। ਫੁੱਲ ਗੁਲਾਬੀ ਰੰਗ ਦੇ, ਤਕਰੀਬਨ ਇਕ ਸੈਂਟੀਮੀਟਰ ਲੰਬੇ। ਫਲ ਕੈਪਸੂਲ ਵਰਗੇ 1.5 ਤੋਂ 2 ਸੈਂਟੀਮੀਟਰ ਲੰਬੇ।

**ਵੰਡ**

ਇਹ ਬੂਟਾ ਸਾਰੇ ਭਾਰਤ ਵਿੱਚ ਹੁੰਦਾ ਹੈ—ਖ਼ਾਸ ਕਰਕੇ ਮੈਦਾਨਾਂ ਵਿੱਚ।

**ਦਵਾਈ ਅਤੇ ਇਸ ਦੇ ਗੁਣ**

ਜੜ੍ਹਾਂ ਤੋਂ ਬਿਨਾਂ ਪੂਰੇ ਦੇ ਪੂਰੇ ਬੂਟੇ ਤੋਂ ਕਾਲਮੇਘ ਨਾਂ ਦੀ ਦਵਾਈ ਬਣਦੀ ਹੈ। ਕਾਲਮੇਘ ਇਕ ਕੌੜਾ ਟਾਨਿਕ ਹੈ। ਬੁਖ਼ਾਰ, ਕੀੜੇ, ਮਰੋੜ, ਆਮ ਕਮਜ਼ੋਰੀ ਅਤੇ

ਪੇਟ ਗੈਸ ਵਿੱਚ ਕਾਲਮੇਘ ਨੂੰ ਦਵਾਈ ਦੇ ਰੂਪ ਵਿੱਚ ਵਰਤਿਆ ਜਾਂਦਾ ਹੈ। ਇਹ ਬੱਚਿਆਂ ਦੀਆਂ ਜਿਗਰ ਦੀਆਂ ਬਿਮਾਰੀਆਂ ਅਤੇ ਹਾਜ਼ਮੇ ਸੰਬੰਧੀ ਸ਼ਿਕਾਇਤਾਂ ਵਿੱਚ ਵੀ ਲਾਭਦਾਇਕ ਦੱਸਿਆ ਜਾਂਦਾ ਹੈ।

ਬੰਗਾਲ ਵਿੱਚ "ਅਲੂਈ" ਨਾਂ ਦੀ ਇਕ ਘਰੇਲੂ ਦਵਾਈ ਇਸਦੇ ਪੱਤਿਆਂ ਤੋਂ ਬਣਾਈ ਜਾਂਦੀ ਹੈ। ਇਹ ਛੋਟੇ ਬੱਚਿਆਂ ਨੂੰ ਪੇਟ ਦੀਆਂ ਤਕਲੀਫਾਂ ਵਿੱਚ ਦਿੱਤੀ ਜਾਂਦੀ ਹੈ।

ਇਹ ਵੀ ਵਿਸ਼ਵਾਸ ਕੀਤਾ ਜਾਂਦਾ ਰਿਹਾ ਹੈ ਕਿ ਇਹ ਬੂਟਾ ਸੱਪ ਦੇ ਡੰਗ ਮਾਰਨ ਤੇ ਵੀ ਫਾਇਦੇਮੰਦ ਹੁੰਦਾ ਹੈ ਪਰ ਪ੍ਰਯੋਗਾਂ ਨੇ ਇਸ ਗੱਲ ਨੂੰ ਬੇ-ਬੁਨਿਆਦ ਦੱਸਿਆ ਹੈ। ਪ੍ਰਯੋਗਾਂ ਰਾਹੀਂ ਇਸ ਬੂਟੇ ਦੇ ਟਾਈਫਾਇਡ ਰੋਕਣ ਅਤੇ ਕੀਟਨਾਸ਼ਕ ਗੁਣਾਂ ਦਾ ਪਤਾ ਚਲਿਆ ਹੈ।

(ਬਸਤਰ ਦੇ ਕਬੀਲਿਆਂ ਦੇ ਲੋਕ ਇਸ ਬੂਟੇ ਨੂੰ ਸਰ੍ਹੋਂ ਦੇ ਤੇਲ ਵਿੱਚ ਪੀਸ ਕੇ ਖ਼ਾਰਸ਼ ਵਿੱਚ ਵਰਤਦੇ ਹਨ)

# 9. ਇੰਡੀਅਨ ਬਰਥਵਰਟ

*(ਅਰਿਸਟੋਲੋਚੀਆ)*

ਅਰਿਸਟੋਲੋਚਆ ਇੰਡੀਕਾ ਐਲ.

*ਕੁਲ* : ਅਰਿਸਟੋਲੋਚੀਏਸੀ

*ਭਾਰਤੀ ਨਾਮ* : ਹਿੰਦੀ—*ਈਸ਼ਰਮੂਲ, ਇਸ਼ਵਰੀ*
ਬੰਗਲਾ—*ਈਸਰਮੂਲ*
ਗੁਜਰਾਤੀ—*ਅਰਕਮੂਲ*
ਕੰਨੜ—*ਟੋਪਾਲੂ*
ਮਲਿਆਲਮ—*ਕਰੰਡਾਵੱਲੀ*
ਮਰਾਠੀ—*ਸਪਾਗਨ*
ਸੰਸਕ੍ਰਿਤ—*ਈਸ਼ਵਰੀਮੂਲ*
ਤਾਮਿਲ—*ਪੇਰੂ ਗਨੁਨਥੁ, ਉਰੀਕਲ ਚੇੜੀ*
ਤੇਲਗੂ—*ਗੁੰਟਾਗਨਜੀਰਾ*

ਵਪਾਰਕ ਨਾਂ ਬੂਟੇ ਦੇ ਸਾਧਾਰਣ ਅੰਗਰੇਜ਼ੀ ਨਾਂ ਅਤੇ ਵਿਗਿਆਨਕ ਨਾਂ ਉਤੇ ਆਧਾਰਿਤ ਹੈ।

**ਵਰਣਨ**

ਵੇਲ-ਨੁਮਾ ਝਾੜੀ। ਤਣਾ ਹੇਠੋਂ ਲੱਕੜੀਵਾਲਾ (woody) ਪਤਲਾ ਅਤੇ ਉਪਰੋਂ ਨਰਮ। ਵੱਡੀ ਜੜ੍ਹ ਲੱਕੜੀ ਵਾਲੀ। ਪੱਤਿਆਂ ਦਾ ਅਕਾਰ ਅਤੇ ਸ਼ਕਲ ਬਦਲਵੀਂ, ਸਿੱਧੀ ਪਤਲੀ ਤੋਂ ਲੈ ਕੇ ਅੰਡਾਕਾਰ ਵਰਗੀ, ਭਾਵ ਪੱਤੇ ਦੇ ਉਪਰਲੇ ਸਿਰੇ ਵਲੋਂ ਚੌੜੀ। ਫੁੱਲ ਛੋਟੇ, ਹਰੇ-ਚਿੱਟੇ, ਪੱਤਿਆਂ ਦੀਆਂ ਜੜ੍ਹਾਂ ਵਿੱਚੋਂ ਨਿਕਲਦੇ ਛੋਟੇ-ਛੋਟੇ ਗੁਛੇ, ਫੁੱਲ ਪਿਆਜ਼ੀ (ਹਲਕੇ ਬੈਂਗਣੀ) ਰੰਗ ਦੇ, ਤੂਤਨੇ ਵਰਗੇ। ਫਲ ਤਕਰੀਬਨ 5 ਸੈਂਟੀਮੀਟਰ ਲੰਬੇ, ਲੰਬੇ ਜ਼ਿਆਦਾ, ਚੌੜੇ ਘੱਟ, ਥੱਲੇ ਤੋਂ ਉਪਰ ਵਲ ਛੇ ਹਿੱਸਿਆਂ ਵਿੱਚ ਖੁਲ੍ਹਦੇ।

**ਵੰਡ**

ਇਹ ਬੂਟਾ ਸਾਰੇ ਭਾਰਤ ਵਿੱਚ ਛੋਟੇ ਪਹਾੜੀ ਖੇਤਰਾਂ ਅਤੇ ਮੈਦਾਨਾਂ ਵਿੱਚ ਪਾਇਆ ਜਾਂਦਾ ਹੈ। ਦੱਖਣੀ ਅਤੇ ਉੱਤਰੀ ਇਲਾਕਿਆ ਵਿੱਚ ਇਹ ਜ਼ਿਆਦਾ ਮਿਲਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਬੂਟੇ ਦੇ ਸੁੱਕੇ ਤਣੇ ਅਤੇ ਜੜ੍ਹਾਂ ਨੂੰ ਅਰਿਸਟੋਲੋਚੀਆ ਨਾਂ ਦੀ ਦਵਾਈ ਕਿਹਾ ਜਾਂਦਾ ਹੈ। ਇਹ ਦਵਾਈ ਬਹੁਤ ਹੀ ਸੰਤੁਲਿਤ ਮਾਤਰਾ ਵਿੱਚ ਲਾਭਦਾਇਕ ਹੁੰਦੀ ਹੈ। ਥੋੜ੍ਹੀ ਮਾਤਰਾ ਵਿੱਚ ਇਹ ਹਾਜ਼ਮਾ ਠੀਕ ਕਰਦੀ ਹੈ ਅਤੇ ਮਾਸਿਕ ਧਰਮ ਨੂੰ ਠੀਕ ਰੱਖਦੀ ਹੈ। ਇਹ ਇਕ ਟਾਨਿਕ ਹੈ। ਜ਼ਿਆਦਾ ਮਾਤਰਾ ਵਿੱਚ ਇਹ ਪਾਚਨ-ਪ੍ਰਣਾਲੀ ਅਤੇ ਗੁਰਦਿਆਂ ਵਿੱਚ ਘਬਰਾਹਟ (irritation) ਪੈਦਾ ਕਰਦੀ ਹੈ, ਜਿਸ ਨਾਲ ਜ਼ਬਰਦਸਤ ਉਲਟੀਆਂ, ਜੀਅ ਮਿਤਲਾਣਾ ਅਤੇ ਗਰਭਪਾਤ ਵਰਗੇ ਨੁਕਸਾਨ ਹੋ ਜਾਂਦੇ ਹਨ।

ਸੰਤੁਲਿਤ ਖ਼ੁਰਾਕ ਵਿੱਚ ਅਰਿਸਟੋਲੋਚੀਆ ਉਤੇਜਕ ਦੇ ਤੌਰ ਤੇ ਅਤੇ ਬੁਖ਼ਾਰਾਂ ਦੇ ਇਲਾਜ ਲਈ ਵਰਤਿਆ ਜਾਂਦਾ ਹੈ। ਖ਼ੂਨ ਦੇ ਦਬਾਅ, ਉਤੇ ਵੀ ਇਸ ਦਾ ਕੁਝ ਅਸਰ ਪੈਂਦਾ ਹੈ।

**ਹੋਰ ਜਾਤੀਆਂ**

ਅਰਿਸਟੋਲੋਚੀਆ ਦੀ ਹੋਰ ਜਾਤੀ ਜਿਹੜੀ ਭਾਰਤ ਦੇ ਸਾਰੇ ਮੈਦਾਨੀ ਇਲਾਕਿਆਂ ਵਿੱਚ ਪਾਈ ਜਾਂਦੀ ਹੈ—ਉਹ ਹੈ ਅਰਿਸਟੋਲੋਚੀਆ ਬਰੈਕਟੀਉਲਾਵਾ ਲਾਮਕ (ਗੁਜਰਾਤੀ ਅਤੇ ਹਿੰਦੀ ਵਿੱਚ—ਕਿਰਮਾਰ, ਸੰਸਕ੍ਰਿਤ—ਧ੍ਰੰਮਰਾਪੱਤਰਾ, ਕੱਨੜ—ਕੁਰੀਗਿਦਾ, ਤਾਮਿਲ—ਗੈਰੀਓਰ-ਗੁਰਪਾ-ਅਰਕੂ)। ਇਹ ਜਾਤੀ ਖ਼ਾਸ ਤੌਰ ਉਤੇ ਕਪਾਹ ਵਾਲੀ ਕਾਲੀ ਧਰਤੀ ਜਾਂ ਰੈਗੁਰ ਮਿੱਟੀ ਵਿੱਚ ਹੁੰਦੀ ਹੈ ਅਤੇ ਇਹ ਕੀੜਿਆਂ ਅਤੇ ਬਦਬੂਦਾਰ ਛਾਲਿਆਂ ਨੂੰ ਠੀਕ ਕਰਨ ਵਿੱਚ ਚੰਗੀ ਮੰਨੀ ਜਾਂਦੀ ਹੈ।

# 10. ਵਰਮਸੀਡ

*(ਆਰਟੇਮੀਸੀਆ)*

ਆਰਟੇਮੀਸੀਆ ਮੇਰੀਟਿਮਾ ਐਲ.

ਕੁਲ : ਐਸਟਰੇਸੀ

ਭਾਰਤੀ ਨਾਮ : ਹਿੰਦੀ—*ਛੁਹਰੀ ਅਜਮੋਦ, ਕਿਰਮਾਲਾ, ਕਿਰਮਾਨੀ ਅਜਵੈਨ*
ਗੁਜਰਾਤੀ—*ਕਿਰਮਾਨੀ*
ਕਸ਼ਮੀਰੀ—*ਮੁਰਨੀ*
ਮਰਾਠੀ—*ਕਿਰਮਾਨੀ ਓਵਾ*
ਪੰਜਾਬੀ—*ਫਿਲੌਰ*
ਸੰਸਕ੍ਰਿਤ—*ਗਦਾਧਰ*

ਇਸ ਦਵਾਈ ਨੂੰ ਸੈਂਟੋਨੀਨਾ ਵੀ ਕਿਹਾ ਜਾਂਦਾ ਹੈ। ਇਹ ਆਰਟੀਮੀਸੀਆ ਵਿੱਚੋਂ ਮਿਲਣ ਵਾਲੀ ਇਕ ਰਸਾਇਣਕ ਔਸ਼ਧੀ ਦਾ ਨਾਂ ਹੈ।

**ਵਰਣਨ**

ਤਕੜੀ, ਬਹੁਤ ਟਹਿਣੀਆਂ ਵਾਲੀ, ਬਹੁ-ਵਰਸ਼ੀ, ਖੁਸ਼ਬੂਦਾਰ ਝਾੜੀ, ਤਕਰੀਬਨ ਇਕ ਮੀਟਰ ਉੱਚੀ। ਪੱਤੇ 2-5 ਸੈਂਟੀਮੀਟਰ ਲੰਬੇ, ਚਿਟਿਆਈ ਮਾਰਦੇ ਅਤੇ ਬਹੁਤ ਸਾਰੇ ਸਿੱਧੇ ਬਾਰੀਕ ਹਿੱਸਿਆਂ ਵਿੱਚ ਵੰਡੇ ਹੋਏ। ਉਪਰਲੇ ਪੱਤੇ ਸਾਦੇ, ਅਣਵੰਡੇ, ਸਿੱਧੇ। ਫੁੱਲ-ਡੋਡੀਆਂ ਛੋਟੀਆਂ, ਛੋਟੇ-ਛੋਟੇ ਹਿੱਸਿਆਂ ਵਿੱਚ।

**ਵੰਡ**

ਇਹ ਬੂਟਾ ਸਾਰੇ ਉੱਤਰੀ ਭਾਰਤ ਵਿੱਚ ਕਸ਼ਮੀਰ ਤੋਂ ਕੁਮਾਊਂ ਤਕ ਤਕਰੀਬਨ 2000 ਤੋਂ 3000 ਮੀਟਰ ਦੀ ਉਚਾਈ ਤੱਕ ਮਿਲਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਬੂਟੇ ਦੇ ਸੁਕੇ ਕੱਚੇ ਪੱਤੇ ਅਤੇ ਫੁੱਲ-ਡੋਡੀਆਂ ਦਵਾਈ ਦੇ ਤੌਰ ਤੇ ਵਰਤੀਆਂ ਜਾਂਦੀਆਂ ਹਨ। ਇਹ ਸਿਫਾਰਸ਼ ਕੀਤੀ ਜਾਂਦੀ ਹੈ ਕਿ ਦਵਾਈ ਗਰਮੀਆਂ ਦੇ ਸ਼ੁਰੂ ਵਿੱਚ ਜਾਂ ਬਸੰਤ ਰੁੱਤ ਦੇ ਅੰਤ ਵਿੱਚ ਇਕੱਠੀ ਕੀਤੀ ਜਾਵੇ, ਇਸ ਸਮੇਂ ਤੱਕ ਫੁੱਲ-

ਡੋਡੀਆਂ ਪੂਰੀਆਂ ਪੱਕੀਆਂ ਨਹੀਂ ਹੁੰਦੀਆਂ।

ਇਸ ਬੂਟੇ ਦੇ ਦਵਾਈ ਵਾਲੇ ਗੁਣ ਮੁੱਖ ਤੌਰ ਉਤੇ ਇਸਦੇ ਨਰਮ ਪੱਤਿਆਂ ਅਤੇ ਫੁੱਲ-ਡੋਡੀਆਂ ਵਿੱਚੋਂ ਮਿਲਣ ਵਾਲੇ ਇਕ ਰਸਾਇਣ ਸੈਂਟੋਨੀਨ ਕਰਕੇ ਹੁੰਦੇ ਹਨ। ਫੁੱਲਾਂ ਦੇ ਖਿੜਨ ਤੋਂ ਬਿਲਕੁਲ ਪਹਿਲਾਂ ਫੁੱਲਾਂ ਵਿੱਚ ਜ਼ਿਆਦਾਤਰ ਸੈਂਟੋਰੀਨ ਹੁੰਦੀ ਹੈ, ਫੁੱਲ ਖਿੜਨ ਤੋਂ ਮਗਰੋਂ ਇਸ ਦੀ ਮਾਤਰਾ ਇਕਦਮ ਘੱਟ ਜਾਂਦੀ ਹੈ।

ਦਵਾਈ ਦੀ ਮੁੱਖ ਵਰਤੋਂ ਪੇਟ ਦੇ ਕੀੜੇ ਬਾਹਰ ਕੱਢਣ ਲਈ ਕੀਤੀ ਜਾਂਦੀ ਹੈ, ਖ਼ਾਸ ਕਰਕੇ ਥਰੈਡ-ਵਰਮਸ ਅਤੇ ਰਾਉਂਡ ਵਰਮਸ। ਦਵਾਈ ਨਾਲ ਕੀੜੇ ;ਗਗਪਕ ਲਰਮਕ; ਵਿੱਚ ਧੱਕੇ ਜਾਂਦੇ ਹਨ ਅਤੇ ਫਿਰ ਜੁਲਾਬਾਂ ਦੀ ਦਵਾਈ ਨਾਲ ਬਾਹਰ ਨਿਕਲ ਜਾਂਦੇ ਹਨ। ਇਹ ਦਵਾਈ, ਬੁਖ਼ਾਰ ਅਤੇ ਜਲੋਧਰ ਵਿੱਚ ਲਾਭਦਾਇਕ ਹੁੰਦੀ ਹੈ ਅਤੇ ਇਹ ਉਤੇਜਕ ਵੀ ਹੈ।

**ਹੋਰ ਜਾਤੀਆਂ**

ਪਰਜਾਤੀ ਆਰਟੀਮੀਸੀਆਂ ਦੀਆਂ ਬਹੁਤ ਸਾਰੀਆਂ ਦੂਜੀਆਂ ਜਾਤੀਆਂ ਵੀ ਦਵਾਈਆਂ ਵਿੱਚ ਵਰਤੀਆਂ ਜਾਂਦੀਆਂ ਹਨ। ਆਰਟੀਮੀਸੀਆ ਨੀਲਾਗਿਰੀਕਾ (ਸੀ. ਐਲ) Pamp. (ਬੰਗਾਲੀ ਅਤੇ ਹਿੰਦੀ ਵਿੱਚ ਨਾਗਦੌਣ, ਸੰਸਕ੍ਰਿਤ ਵਿੱਚ ਨਾਗਦਾਮਨੀ, ਤਾਮਿਲ ਵਿੱਚ ਮੱਚੀ ਪੱਤਰੀ) ਭਾਰਤ ਦੇ ਪਹਾੜੀ ਇਲਾਕਿਆਂ ਵਿੱਚ ਪਾਈ ਜਾਂਦੀ ਹੈ ਅਤੇ ਕੀੜਿਆਂ ਅਤੇ ਦਮੇ ਦੀਆਂ ਦਵਾਈਆਂ ਵਿੱਚ ਵਰਤੀ ਜਾਂਦੀ ਹੈ। ਆਰਟੇਮੀਸੀਆ ਅਬਸਿੰਥੀਅਮ ਐਲ. (ਅਫਸਨਥੀਨ) ਕਸ਼ਮੀਰ ਵਿੱਚ ਹੁੰਦੀ ਹੈ ਅਤੇ ਇਕ ਟਾਨਿਕ ਅਤੇ ਹਾਜ਼ਮੇ ਵਾਲੀ ਦਵਾਈ ਹੈ।

ਭਾਰਤ ਵਿੱਚ ਸਮੇਂ-ਸਮੇਂ ਸੈਂਟੋਨੀਨ ਦੇਣ ਵਾਲੀਆਂ ਆਰਟੇਮੀਸੀਆ ਦੀਆਂ ਜਾਤੀਆਂ ਦੀ ਖੇਤੀ ਵਧਾਉਣ ਦੀ ਜ਼ਰੂਰਤ ਉਤੇ ਜ਼ੋਰ ਦਿੱਤਾ ਜਾਂਦਾ ਰਿਹਾ ਹੈ।

ਆਰਟੇਮੀਸੀਆ ਦੀਆਂ ਜਾਤੀਆਂ ਦੀ ਖੇਤੀ ਹਿਮਾਲਾ ਦੀਆਂ ਅੰਦਰਲੀਆਂ ਪਹਾੜੀਆਂ, ਕਸ਼ਮੀਰ, ਪੰਜਾਬ, ਹਿਮਾਚਲ ਪ੍ਰਦੇਸ਼ ਅਤੇ ਉੱਤਰ ਪ੍ਰਦੇਸ਼ ਵਿੱਚ ਤਕਰੀਬਨ 2000-3000 ਮੀਟਰ ਦੀ ਉਚਾਈ ਤੱਕ ਕੀਤੀ ਜਾ ਸਕਦੀ ਹੈ।

# 11. ਬੈਲਾਡੋਨਾ

ਅਟਰੋਪਾ ਅਕੁਮੀਨਾਟਾ ਰੌਯਲ ਐਕਸ. ਲਿੰਡਲੇ

ਕੁਲ : ਸੋਲਾਨੇਸੀ

ਭਾਰਤੀ ਨਾਮ : ਹਿੰਦੀ—*ਅੰਗੂਰਸ਼ਫਾ, ਸਾਗੰਗੁਰ*
ਗੁਜਰਾਤੀ—*ਧਾਤੂਰੋ*
ਕਸ਼ਮੀਰੀ—*ਸਾਰੀਗੁਰ।*

ਵਪਾਰਕ ਨਾਂ—ਬੈਲਾਡੋਨਾ (ਜਾਂ "ਭਾਰਤੀ ਬੈਲਾਡੋਨਾ") ਅਟਰੋਪਾ ਦੀ ਇਕ ਜਾਤੀ ਦੇ ਵਿਗਿਆਨਕ ਨਾਂ ਉਤੇ ਆਧਾਰਿਤ ਹੈ—ਏ. ਬੈਲਾਡੋਨਾ, ਐਲ—ਜੋ ਯੂਰਪ ਵਿੱਚ ਪਾਇਆ ਜਾਂਦਾ ਹੈ ਅਤੇ ਭਾਰਤ ਵਿੱਚ ਕੇਵਲ ਇਸ ਦੀ ਖੇਤੀ ਹੀ ਹੋ ਸਕਦੀ ਹੈ।

**ਵਰਣਨ**

ਇਹ ਇਕ ਸਿੱਧੀ, ਟਾਹਣੀਨੁਮਾ ਬੂਟੀ ਹੈ, 60–90 ਸੈਂਟੀਮੀਟਰ ਉੱਚੀ। ਇਸ ਦੇ ਪੱਤੇ ਭੂਰੇ ਹਰੇ, 7–15 ਸੈਂਟੀਮੀਟਰ ਲੰਬੇ ਤੇ ਸਿਰਿਆਂ ਤੋਂ ਪਤਲੇ ਹੁੰਦੇ ਹਨ। ਫੁੱਲ ਪੱਤਿਆਂ ਦੇ ਬਗਲ ਵਿੱਚ, ਕੱਲ੍ਹੇ ਜਾਂ ਜੋੜੇ ਵਿੱਚ, ਤਕਰੀਬਨ 2.5 ਸੈਂਟੀਮਟਰ ਲੰਬੇ, ਟੱਲੀ-ਅਕਾਰ ਵਿੱਚ ਅਤੇ ਭੂਰੇ-ਪੀਲੇ ਰੰਗ ਦੇ। ਫਲ ਗੋਲ, ਤਕਰੀਬਨ 1.5 ਸੈਂਟੀਮੀਟਰ ਮੋਟੇ ਤੇ ਜਾਮਣੀ ਕਾਲੇ।

**ਵੰਡ**

ਇਹ ਬੂਟਾ ਕਸ਼ਮੀਰ ਵਿੱਚ ਪਾਇਆ ਜਾਂਦਾ ਹੈ, ਤਕਰੀਬਨ 2000–3000 ਮੀਟਰ ਦੀ ਉਚਾਈ ਤੇ। ਇਸ ਬੂਟੇ ਦੀ ਖੇਤੀ ਵੀ ਹੁੰਦੀ ਹੈ।

**ਦਵਾਈ ਅਤੇ ਇਸ ਦੇ ਗੁਣ**

ਬੈਲਾਡੋਨਾ ਦਵਾਈ ਇਸ ਬੂਟੇ ਦੀ ਸੁੱਕੀਆਂ ਪੱਤੀਆਂ, ਜ਼ਮੀਨ ਤੋਂ ਉਪਰਲੇ ਹਿੱਸੇ ਤੇ ਜੜ੍ਹਾਂ ਤੋਂ ਬਣਦੀ. ਹੈ।

ਅਲਕਲਾਇਡ ਦੀ ਮਾਤਰਾ ਬੂਟੇ ਦੇ ਵਿਕਾਸ ਉਤੇ ਨਿਰਭਰ ਕਰਦੀ ਹੈ। ਇਹ ਮਾਤਰਾ ਫੁੱਲ ਆਉਣ ਦੇ ਸਮੇਂ ਸਭ ਤੋਂ ਘੱਟ ਅਤੇ ਹਰੀ ਫਲੀ ਆਉਣ ਦੇ ਸਮੇਂ ਬਹੁਤ ਵੱਧ ਹੁੰਦੀ ਹੈ।

ਇਹ ਔਸ਼ਧੀ ਪਸੀਨਾ, ਰਾਲ ਵਾਲੀਆਂ ਅਤੇ ਮਿਹਦੇ ਦੀਆਂ ਗਰੰਥੀਆਂ ਵਿੱਚੋਂ ਰਿਸਾਉ ਨੂੰ ਘੱਟ ਕਰਦੀ ਹੈ। ਇਹ ਪੇਟ ਦਰਦ ਵਿੱਚ ਅੰਤੜੀਆਂ ਦੀ ਜਕੜਨ ਅਤੇ

ਦੂਜੇ ਅਕੜਾਵਾਂ ਨੂੰ ਘੱਟ ਕਰਦੀ ਹੈ। ਇਹ ਦਮਾ ਅਤੇ ਕਾਲੀ ਖਾਂਸੀ ਵਿੱਚ ਵੀ ਫਾਇਦੇਮੰਦ ਹੁੰਦੀ ਹੈ।

ਬੂਟੇ ਦੀਆਂ ਜੜ੍ਹਾਂ ਤੋਂ ਮਿਲਣ ਵਾਲੀ ਦਵਾਈ ਵਿੱਚ ਵੀ ਤਕਰੀਬਨ ਉਹੀ ਵਿਸ਼ੇਸ਼ਤਾਵਾਂ ਹਨ ਜੋ ਕਿ ਪੱਤਿਆਂ ਤੇ ਟਹਿਣੀਆਂ ਤੋਂ ਬਣੀ ਦਵਾਈ ਤੋਂ ਇਸ ਦੀਆਂ ਜੜ੍ਹਾਂ ਨੂੰ ਜ਼ਹਿਰੀਲਾ ਸਮਝਿਆ ਜਾਂਦਾ ਹੈ ਅਤੇ ਇਸ ਨੂੰ ਗਠੀਆ, ਵਾਯੂ ਕਾਰਣ ਹੋਣ ਵਾਲੇ ਦਰਦਾਂ ਆਦਿ ਵਿੱਚ ਮਾਲਸ਼ ਲਈ ਵਰਤਿਆ ਜਾਂਦਾ ਹੈ।

## ਹੋਰ ਜਾਤੀਆਂ

ਇਸ ਪਰਜਾਤੀ ਦੀ ਇਕ ਹੋਰ ਖ਼ਾਸ ਜਾਤੀ––ਐਟਰੋਪਾ **ਬੈਲਾਡੋਨਾ** (ਐਲ.) ਯੂਰਪ ਤੋਂ ਆਈ ਹੈ ਅਤੇ ਭਾਰਤ ਵਿੱਚ ਪਹਾੜੀ ਇਲਾਕਿਆਂ ਵਿੱਚ ਬੀਜੀ ਜਾਂਦੀ ਹੈ। ਇਸ ਦੀਆਂ ਜੜ੍ਹਾਂ (ਵਪਾਰਕ ਨਾਂ ਬੈਲਾਡੋਨਾ ਰੈਡਿਕਸ) ਅਤੇ ਪੱਤੇ (ਬੈਲਾਡੋਨਾ-ਫੋਲਿਅਮ) ਔਸ਼ਧੀ ਗੁਣਾਂ ਵਾਲੇ ਮੰਨੇ ਜਾਂਦੇ ਹਨ, ਖ਼ਾਸ ਕਰ ਕੇ ਟਾਨਿਕ ਦੇ ਤੌਰ ਤੇ, ਅਕੜਾਅ ਘਟਾਉਣ ਅਤੇ ਨੀਂਦ ਲਿਆਉਣ ਲਈ। ਬਿਮਾਰੀ ਅਨੁਸਾਰ ਇਸ ਦੀ ਮਾਤਰਾ ਘਟਾਈ-ਵਧਾਈ ਜਾ ਸਕਦੀ ਹੈ।

# 12. ਨਿੰਮ

*(ਮਾਰਗੋਸਾ ਰੁੱਖ)*

ਅਜੈਡੀਰਚਟਾ ਇੰਡੀਕਾ ਏ. ਜਸ **ਚਿੱਤਰ 4**

ਕੁਲ : ਮੇਲੀਏਸੀ

ਭਾਰਤੀ ਨਾਮ : ਹਿੰਦੀ—*ਨਿੰਮ*
ਬੰਗਲਾ—*ਨਿੰਮ*
ਗੁਜਰਾਤੀ—*ਲੀਂਬੜੋ*
ਕੱਨੜ—*ਬੇਵੂ*
ਮਲਿਆਲ਼ਮ—*ਵੇਪਾ*
ਮਰਾਠੀ—*ਲਿੰਬਾ, ਨਿੰਬਾ*
ਉੜੀਆ—*ਨਿੰਮ*
ਸੰਸਕ੍ਰਿਤ—*ਨਿੰਬਾ*
ਤਾਮਿਲ—*ਵੇਂਬੂ*
ਤੇਲਗੂ—*ਵੇਪਾ*

ਵਪਾਰਕ ਨਾਂ 'ਨਿੰਮ' ਬਹੁਤ ਸਾਰੀਆਂ ਭਾਰਤੀ ਭਾਸ਼ਾਵਾਂ ਦੇ ਨਾਂ ਉੱਤੇ ਆਧਾਰਿਤ ਹੈ।

**ਵਰਣਨ**

ਨਿੰਮ ਭਾਰਤ ਦਾ ਇਕ ਬਹੁਤ ਜਾਣਿਆ-ਪਛਾਣਿਆ ਰੁੱਖ ਹੈ। ਇਸ ਦੇ ਪੱਤੇ ਖੰਭ ਅਕਾਰ ਹੁੰਦੇ ਹਨ ਭਾਵ ਪੱਤੇ ਬਹੁਤ ਸਾਰੇ ਛੋਟੇ-ਛੋਟੇ ਪੱਤਿਆਂ ਦੇ ਝੁੰਡਾਂ ਵਿੱਚ ਵੰਡੇ ਹੁੰਦੇ ਹਨ ਅਤੇ ਹਰ ਇਕ ਝੁੰਡ ਇਕ ਸਧਾਰਣ ਪੱਤੇ ਵਰਗਾ ਹੁੰਦਾ ਹੈ। ਫੁੱਲ ਛੋਟੇ, ਚਿੱਟੇ ਅਤੇ ਛੋਟੇ ਬਗਲਵਰਤੀ ਗੁੱਛਿਆਂ ਵਿੱਚ ਹੁੰਦੇ ਹਨ। ਫਲ 1.2—1.8 ਸੈਂਟੀਮੀਟਰ ਲੰਬੇ, ਹਰੇ ਜਾਂ ਪੀਲੇ ਅਤੇ ਇਕ ਬੀਜ ਵਾਲੇ ਹੁੰਦੇ ਹਨ।

**ਵੰਡ**

ਰੁਖ ਕੁਦਰਤੀ ਤੌਰ ਉੱਤੇ ਦੱਖਣੀ ਪੈਨਿਨਸੁਲਾ ਵਿੱਚ ਹੁੰਦਾ ਹੈ, ਪਰ ਇਹ ਸਾਰੇ ਭਾਰਤ ਵਿੱਚ ਅਬਾਦੀ ਦੇ ਨੇੜੇ ਅਤੇ ਸੜਕਾਂ ਦੇ ਆਸੇ-ਪਾਸੇ ਲਾਇਆ ਜਾਂਦਾ ਹੈ।



ਚਿੱਤਰ 4. ਨਿੰਮ (ਅਜੈਡੀਰਚਟਾ ਇੰਡੀਕਾ)

**ਦਵਾਈ ਅਤੇ ਇਸ ਦੇ ਗੁਣ**

ਤਣੇ ਦੀ ਸੁੱਕੀ ਛਾਲ, ਪੱਤੇ ਅਤੇ ਜੜ੍ਹਾਂ ਦੀ ਛਾਲ ਦਵਾਈ ਦੇ ਰੂਪ ਵਿੱਚ ਵਰਤੀ ਜਾਂਦੀ ਹੈ।

ਛਾਲ ਇਕ ਕੌੜਾ ਟਾਨਿਕ, ਕਸੈਲਾ ਅਤੇ ਵਾਈ ਦੀਆਂ ਬਿਮਾਰੀਆਂ (Antiperiodic) ਵਿੱਚ ਵਰਤਿਆ ਜਾਂਦਾ ਹੈ। ਇਹ ਬੁਖ਼ਾਰਾਂ ਵਿੱਚ ਫਾਇਦੇਮੰਦ ਹੁੰਦਾ ਹੈ ਅਤੇ ਬੁਖ਼ਾਰਾਂ ਦੀ ਵਾਰੀ ਨੂੰ ਤੋੜਦਾ ਹੈ ਅਤੇ ਚਮੜੀ ਦੇ ਰੋਗਾਂ ਵਿੱਚ ਲਾਭਦਾਇਕ ਹੁੰਦਾ ਹੈ।

ਪੱਤੇ ਕੌੜੇ ਹੁੰਦੇ ਹਨ ਅਤੇ ਜ਼ਿਆਦਾਤਰ ਚਮੜੀ ਦੀਆਂ ਬਿਮਾਰੀਆਂ, ਛਾਲੇ ਆਦਿ ਵਿੱਚ ਵਰਤੇ ਜਾਂਦੇ ਹਨ ਅਤੇ ਪੱਤਿਆਂ ਦਾ ਕਾੜ੍ਹਾ ਪੀਤਾ ਜਾਂਦਾ ਹੈ।

ਪ੍ਰਯੋਗਾਂ ਰਾਹੀਂ ਰੁੱਖ ਦੇ ਪੱਤਿਆਂ ਅਤੇ ਜੜ੍ਹਾਂ ਵਿੱਚ ਕੀਟਨਾਸ਼ਕ ਗੁਣਾਂ ਅਤੇ ਚਮੜੀ ਦੇ ਰੋਗਾਂ ਵਿੱਚ ਇਸ ਦੀ ਉਪਯੋਗਤਾ ਦੀ ਪ੍ਰੋੜਤਾ ਹੋ ਚੁੱਕੀ ਹੈ।

**ਹੋਰ ਵਰਤੋਂ**

ਨਿੰਮ ਦੀ ਲੱਕੜੀ ਬਹੁਤ ਹੰਢਣਸਾਰ ਹੁੰਦੀ ਹੈ ਅਤੇ ਇਸ ਕਰਕੇ ਇਹ ਘਰ ਬਣਾਉਣ ਲਈ, ਖੇਤੀ ਦੇ ਔਜ਼ਾਰ ਅਤੇ ਹੋਰ ਲੱਕੜੀ ਦਾ ਸਾਮਾਨ ਬਣਾਉਣ ਲਈ ਵਰਤੀ ਜਾਂਦੀ ਹੈ। ਇਸਦੇ ਬੀਜਾਂ ਦੀ ਖਲ ਅਤੇ ਤਣੇ ਤੋਂ ਨਿਕਲਣ ਵਾਲੀ ਗੂੰਦ ਵੀ ਬਹੁਤ ਉਪਯੋਗੀ ਪਦਾਰਥ ਹਨ। ਸੁੱਕੇ ਪੱਤੇ ਕੱਪੜਿਆਂ ਅਤੇ ਕਿਤਾਬਾਂ ਵਿੱਚ ਰੱਖੇ ਜਾਂਦੇ ਹਨ ਤਾਂ ਕਿ ਇਨ੍ਹਾਂ ਨੂੰ ਕੀੜਾ ਨਾ ਲੱਗੇ।

# 13. ਬ੍ਰਹਮੀ

*(ਬਾਕੋਪਾ)*

ਬਾਕੋਪਾ ਮੋਨੀਰੀ (ਐਲ.) ਪੈਨ. ਸਿਨ ਹਰਪੈਸਟਿਸ ਮੋਨੀਰਾ (ਐਲ.) ਐਚ. ਬੀ. ਕੇ., ਮੋਨੀਰਾ ਕਿਊਨਾਈਫੋਲੀਆ ਮਿਚ.

*ਕੁਲ* : ਸਕਰੋਫੂਲੇਰੀਏਸੀ

*ਭਾਰਤੀ ਨਾਮ* : ਹਿੰਦੀ—*ਬ੍ਰਹਮੀ, ਸਫੇਦ ਚਮਨੀ*
ਗੁਜਰਾਤੀ—*ਬ੍ਰਹਮੀ, ਜਲਬ੍ਰਹਮੀ, ਜਲਨੇਵਰੀ*
ਮਲਿਆਲਮ—*ਬਰਨਾ, ਨਿਬਰਹਮੀ*
ਮਰਾਠੀ—*ਘੋਲਾ, ਨਿਰਾ-ਬ੍ਰਹਮੀ*
ਸੰਸਕ੍ਰਿਤ—*ਸੋਮਿਆਲਤਾ*
ਤਾਮਿਲ—*ਨੀਰ ਪਿਗਮੀ, ਸੰਬਰਾਨੀ-ਇਲਾਈ*
ਤੇਲਗੂ—*ਸੰਬਰਾ ਨੇ ਅਖਲੂ*

*ਅੰਗਰੇਜ਼ੀ ਨਾਂ* : ਅਜਵੈਣ-ਪੱਤੀ, ਗਰੈਤੀਓਲਾ

ਵਪਾਰਕ ਨਾਂ ਬ੍ਰਹਮੀ ਜਾਂ ਬਾਕੋਪਾ ਕ੍ਰਮਵਾਰ ਸਥਾਨਕ ਭਾਰਤੀ ਅਤੇ ਵਿਗਿਆਨਕ ਨਾਵਾਂ ਉੱਤੇ ਆਧਾਰਿਤ ਹਨ।

**ਵਰਣਨ**

ਇਹ ਬੂਟੀ ਧਰਤੀ ਉੱਤੇ ਫੈਲੀ ਹੁੰਦੀ ਹੈ, ਇਸ ਦੀਆਂ ਟਹਿਣੀਆਂ ਅਤੇ ਛੋਟੇ-ਛੋਟੇ ਪੱਤੇ ਗੁੱਦੇਦਾਰ ਹੁੰਦੇ ਹਨ। ਤਣੇ ਦੀਆਂ ਗੰਢਾਂ ਉੱਤੇ ਵੀ-ਜੜ੍ਹਾਂ ਹੁੰਦੀਆਂ ਹਨ। ਫੁੱਲ-ਪੱਤਿਆਂ ਦੇ ਮੁੱਢ ਵਿੱਚ ਇਕ ਛੋਟੇ ਪੈਡੀਕਲ (ਨਿਕੇ ਤਣੇ) ਉੱਤਰ ਲਗਦੇ ਹਨ। ਫੁੱਲ ਦੀਆਂ ਪੰਜ ਪੱਤੀਆਂ ਵਿੱਚੋਂ ਇਕ ਬਾਕੀਆਂ ਨਾਲੋਂ ਵੱਡੀ ਹੁੰਦੀ ਹੈ1 ਅੰਦਰੋਂ ਨੀਲੀ ਭਾਅ ਮਾਰਦਾ ਗੋਰੋਲਾ (ਫੁੱਲ ਪੱਤੀਆਂ ਦਾ ਪੁੰਜ) ਤਕਰੀਬਨ ਇਕ ਸੈਂਟੀਮੀਟਰ ਅਕਾਰ ਦਾ ਹੁੰਦਾ ਹੈ।

**ਵੰਡ**

ਇਹ ਜੜ੍ਹੀ ਸਾਰੇ ਭਾਰਤ ਵਿੱਚ ਸਿਲ੍ਹੀਆਂ ਥਾਵਾਂ ਉੱਤੇ ਪਾਈ ਜਾਂਦੀ ਹੈ--ਜਿਵੇਂ ਕਿ ਵਗਦੇ ਪਾਣੀਆਂ ਦੇ ਕਿਨਾਰੇ, ਖ਼ੂਹ, ਸੇਂਜੂ ਖੇਤ ਆਦਿ।

**ਦਵਾਈ ਅਤੇ ਇਸ ਦੇ ਗੁਣ**

ਸਾਰੇ ਦੇ ਸਾਰੇ ਬੂਟੇ ਨੂੰ ਬ੍ਹਮੀ ਨਾਂ ਦੀ ਦਵਾਈ ਕਿਹਾ ਜਾਂਦਾ ਹੈ।

ਦਵਾਈਆਂ ਵਿੱਚ ਇਹ ਇਕ ਨਰਵ-ਟਾਨਿਕ ਦੇ ਤੌਰ ਤੇ ਜਾਣੀ ਜਾਂਦੀ ਹੈ ਅਤੇ ਨਰਵਸ ਡਿਸਆਰਡਰਸ (ਦੌਰੇ ਪੈਣੇ ਅਤੇ ਬੇਹੋਸ਼ੀ), ਮਾਨਸਿਕ ਰੋਗਾਂ ਅਤੇ ਕਬਜ਼ ਵਿੱਚ ਵਰਤੀ ਜਾਂਦੀ ਹੈ। ਇਸ ਨਾਲ ਪਿਸ਼ਾਬ ਵੀ ਖੁੱਲ੍ਹ ਕੇ ਆਉਂਦਾ ਹੈ। ਪੱਤਿਆਂ ਦਾ ਰਸ ਬੱਚਿਆਂ ਨੂੰ ਬਰਾਂਕਾਈਟਿਸ (ਸਾਹ ਰੋਗ) ਵਿੱਚ ਦਿਤਾ ਜਾਂਦਾ ਹੈ, ਜਿਸ ਨਾਲ ਉਲਟੀ ਜਾਂ ਜੁਲਾਬ ਆ ਜਾਂਦਾ ਹੈ ਅਤੇ ਬੱਚਿਆਂ ਨੂੰ ਆਰਾਮ ਮਿਲਦਾ ਹੈ। ਪੱਤਿਆਂ ਦਾ ਰਸ ਪੈਟਰੋਲੀਅਮ ਵਿੱਚ ਮਿਲਾ ਕੇ ਜੋੜਾਂ ਦੇ ਦਰਦਾਂ ਤੇ ਮਲਿਆ ਜਾਂਦਾ ਹੈ। ਬੂਟੀ ਨੂੰ ਉਬਾਲ ਕੇ ਬਣਾਈ ਪੁਲਟਸ ਬੱਚਿਆਂ ਦੀ ਛਾਤੀ ਉਤੇ ਰੱਖੀ ਜਾਂਦੀ ਹੈ, ਜਿਸ ਨਾਲ ਬੱਚਿਆਂ ਨੂੰ ਖਾਂਸੀ ਤੋਂ ਆਰਾਮ ਮਿਲਦਾ ਹੈ। ਇਹ ਬੂਟੀ ਖੂਨ ਸਾਫ਼ ਕਰਨ ਵਾਲੀ ਮੰਨੀ ਜਾਂਦੀ ਹੈ।

ਇਸ ਬੂਟੇ ਦੇ ਅਲਕੋਹਲ ਵਿੱਚ ਘੁਲਣਸ਼ੀਲ ਅੰਸ਼ਾਂ ਨੇ ਜਾਨਵਰਾਂ ਨੂੰ ਸ਼ਾਂਤ ਕਰਨ ਵਾਲੇ ਗੁਣ ਦਿਖਾਏ। ਬੂਟੀ ਵਿੱਚ ਬਰਾਹਮੀਨ ਨਾਂ ਦੀ ਇਕ ਅਲਕਲਾਇਡ ਹੁੰਦੀ ਹੈਂ ਜੋ ਕਿ ਦਿਲ ਨੂੰ ਤਾਕਤ ਦਿੰਦੀ ਹੈ।

# 14. ਰਸੌਂਤ

*(ਬਰਸੈਰਿਸ)*

ਬਰਬੈਰਿਸ ਅਰਿਸਟਾਟਾ ਡੀ ਸੀ **ਚਿੱਤਰ 5**

ਕੁਲ : ਬਰਬੈਰੀਡੇਸੀ

ਭਾਰਤੀ ਨਾਮ : *ਹਿੰਦੀ—ਦਾਰੂ-ਹਲਦੀ, ਕਿੰਨਗੋਰਾ, ਕਿਲਮੋਰਾ, ਰਸੌਂਤ*
*ਬੰਗਲਾ—ਦਾਰੂ-ਹਲਦੀ*
*ਗੁਜਰਾਤੀ—ਦਾਰੂ ਹਰਿਦਰਾ*
*ਕਸ਼ਮੀਰੀ—ਰਸਵਾਤ*
*ਮਲਿਆਲਮ—ਮਾਰਾ ਦਾਰੀਸੀਨੀ*
*ਮਰਾਠੀ—ਦਾਰੂ-ਹਲਦ*
*ਪੰਜਾਬੀ—ਕਸ਼ਮਲ*
*ਸੰਸਕ੍ਰਿਤ—ਦਾਰੂ ਹਰਿਦਰਾ*
*ਤਾਮਿਲ—ਮਾਰਾ ਮੰਜਾਲ*

**ਵਰਣਨ**

ਵੱਡੀ ਕੰਡੇਦਾਰ ਝਾੜੀ; ਲੱਕੜੀ ਪੀਲੀ; ਟਹਿਣੀਆਂ ਚਿੱਟੀਆਂ ਜਾਂ ਪੀਲੀਆਂ ਭੂਰੀਆਂ। ਖ਼ਾਸ ਤਰ੍ਹਾਂ ਦੇ ਪੱਤੇ; ਸ਼ਾਖਾਂ-ਵਾਲੇ ਜਾਂ ਸਾਦੇ ਕੰਡਿਆਂ ਦੇ ਮੁੱਢ ਵਿੱਚ ਗੁੱਛੇਦਾਰ, ਚਮੜੇ ਵਰਗੇ, ਆਮ ਤੌਰ ਤੇ ਤਿੱਖੇ ਦੰਦਿਆਂ ਵਾਲੇ ਅਤੇ ਬਹੁਤ ਬਰੀਕ ਰੋਮਾਂ ਵਾਲੇ। ਫੁੱਲ ਪੀਲੇ, ਛੋਟੇ ਗੁੱਛਿਆਂ ਵਿੱਚ। ਫਲ ਅੰਡੇਦਾਰ, ਨੀਲੇ ਜਾਮਣੀ, ਥੋੜ੍ਹੇ ਜਹੇ ਬੀਜਾਂ ਵਾਲੇ।

**ਵੰਡ**

ਇਹ ਬੂਟਾ ਹਿਮਾਲਿਆ ਪਰਬਤ ਉੱਤੇ 2000 ਤੋਂ 3000 ਮੀਟਰ ਦੀ ਉਚਾਈ ਤੇ ਪਾਇਆ ਜਾਂਦਾ ਹੈ। ਦੱਖਣੀ ਭਾਰਤ ਵਿੱਚ ਇਹ ਨੀਲਗਿਰੀ ਪਹਾੜੀਆਂ ਵਿੱਚ ਵੀ ਪੈਦਾ ਹੁੰਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਬਰਬੈਰਿਸ ਅਰਿਸਟਾਟਾ ਨਾਂ ਦੇ ਬੂਟੇ ਦੀਆਂ ਸੁੱਕੀਆਂ ਜੜ੍ਹਾਂ ਨੂੰ ਦਵਾਈ ਬਰਬੈਰਿਸ ਕਿਹਾ ਜਾਂਦਾ ਹੈ ਪਰ ਕਦੇ-ਕਦਾਈਂ ਇਸੇ ਹੀ ਜੀਨਸ ਦੇ ਦੂਜੇ ਪੌਦਿਆਂ ਜਿਵੇਂ ਕਿ




ਚਿੱਤਰ 5. ਰਸੌਂਤ (ਬਰਬੈਰਿਸ ਅਰਿਸਟਾਟਾ)



ਪਲੇਟ I. **ਸਿੰਬੋਪੋਗਾਨ** *(ਸਿੰਬੋਪੋਗਾਨ ਮਾਰਟੀਨਾਈ)*



ਪਲੇਟ II **ਖੁਰਾਸੈਨੀ ਅਜਵੈਣ** *(ਹਾਇਓਸਾਇਆਮਸ ਨਿਗਰ)*



ਪਲੇਟ III **ਕਪੂਰ ਤੁਲਸੀ** *(ਔਸੀਮਮ ਕਿਲਮੰਦਸ਼ੈਤੀਕਮ)*



ਪਲੇਟ IV **ਇਸਬਗੋਲ** *(ਪਲਾਟੈਗੋ ਓਵਾਟਾ)*



ਪਲੇਟ V. **ਬਾਬਚੀ** *(ਸੋਰੋਲੀਆ ਕੋਰਿਲੀਫੋਲੀਆ)*



ਪਲੇਟ VI. **ਧਤੂਰਾ** *(ਧਤੂਰਾ ਸਟਰਾਮੋਲੀਅਮ)*



ਪਲੇਟ VII. ਕੰਟਕਾਰੀ *(ਸੋਲਾਨਮ ਐਵੀਕਲੇਅਰ)*



ਪਲੇਟ VIII. **ਸਰਪਗੰਧਾ** *(ਰਾਊਵੋਲਫੀਆ ਸਰਪੈਨਟੀਨਾ)*



ਪਲੇਟ IX. **ਅਨੰਤਮੂਲ** *(ਟੀਲੋਫੋਰਾ ਇੰਡੀਕਾ)*



ਪਲੇਟ X ਕਿਉਲੀ *(ਕੋਸਟਸ ਸਪੀਸਿਓਸਸ)*



ਪਲੇਟ XI. **ਪਲਾਸ** *(ਏਲੇ ਮਾਰਮੇਲਾਸ)*




ਚਿੱਤਰ 6. ਰਸੌਤ (ਬਰਬੈਰਿਸ ਲਾਈਸੀਅਮ)

ਬਰਬੈਰਿਸ ਏਸੀਆਟਿਕਾ—ਰਾਕਸਬ ਅਤੇ ਬਰਬੈਰਿਸ ਲਾਈਸੀਅਮ ਦੀਆਂ ਜੜ੍ਹਾਂ ਵੀ ਬਰਬੈਰਿਸ ਦੇ ਤੌਰ ਤੇ ਵਰਤੀਆਂ ਜਾਂਦੀਆਂ ਹਨ।

ਇਸ ਦਵਾਈ ਦਾ ਮੁੱਖ ਅੰਸ਼ ਬਰਬੈਰੀਨ ਨਾਂ ਦੀ ਇਕ ਅਲਕਲਾਇਡ ਹੈ। ਜੜ੍ਹਾਂ ਦੀ ਛਿੱਲ, ਜੜ੍ਹਾਂ ਅਤੇ ਉਨ੍ਹਾਂ ਦੇ ਹੇਠਲੇ ਹਿੱਸੇ ਨੂੰ ਪਾਣੀ ਵਿੱਚ ਉਬਾਲਿਆ, ਛਾਣਿਆ ਅਤੇ ਉਡਾ ਦਿੱਤਾ ਜਾਂਦਾ ਹੈ ਅਤੇ ਇਸ ਤਰ੍ਹਾਂ ਇਕ ਸਿਲ੍ਹਾ ਜਿਹਾ ਪਦਾਰਥ ਮਿਲਦਾ ਹੈ। ਜਿਸਨੂੰ ਰਸੌਤ ਕਿਹਾ ਜਾਂਦਾ ਹੈ, ਇਹ ਪਾਣੀ ਵਿੱਚ ਕਾਫੀ ਘੁਲਣਸ਼ੀਲ ਹੁੰਦੀ ਹੈ।

ਮੱਖਣ ਅਤੇ ਫਟਕੜੀ ਨਾਲ ਮਿਲਾ ਕੇ ਜਾਂ ਅਫੀਮ ਅਤੇ ਚੂਨੇ ਦੇ ਪਾਣੀ ਨਾਲ ਮਿਲਾ ਕੇ ਰਸੌਤ ਦਾ ਅੱਖਾਂ ਦੀਆਂ ਪਲਕਾਂ ਉਤੇ ਲੇਪ ਕੀਤਾ ਜਾਂਦਾ ਹੈ। ਇਸ ਨਾਲ ਦੁੱਖਦੀਆਂ ਅੱਖਾਂ ਅਤੇ ਅੱਖਾਂ ਦੇ ਦੂਜੇ ਰੋਗਾਂ ਨੂੰ ਆਰਾਮ ਮਿਲਦਾ ਹੈ। ਪ੍ਰਯੋਗਾਂ ਤੋਂ ਪਤਾ ਲੱਗਿਆ ਹੈ ਕਿ ਰਸੌਤ ਛਾਲਿਆਂ ਨੂੰ ਆਰਾਮ ਪਹੁੰਚਾਉਂਦੀ ਹੈ। ਛਾਲਿਆਂ ਜਾਂ ਜ਼ਖ਼ਮਾਂ ਦੇ ਸਿਰਿਆਂ ਉਤੇ ਰਸੌਤ ਦੇ ਟੀਕੇ ਵੀ ਲਾਏ ਜਾਂਦੇ ਹਨ।

ਰਸੌਤ ਬੁਖਾਰਾਂ ਦੀ ਦਵਾਈ ਦੇ ਰੂਪ ਵਿੱਚ ਵਰਤੀ ਜਾਂਦੀ ਹੈ ਅਤੇ ਇਹ ਹਲਕੀ ਕਬਜ਼ਕੁਸ਼ਾ ਅਤੇ ਇਕ ਟਾਨਿਕ ਹੈ। ਇਹ ਪੇਟ ਦੀਆਂ ਬਿਮਾਰੀਆਂ ਵਿੱਚ ਫਾਇਦੇਮੰਦ ਹੁੰਦੀ ਹੈ। ਖ਼ਰਗੋਸ਼ਾਂ ਦੇ ਹੈਜ਼ੇ ਅਤੇ ਤੇਜ਼ ਦਸਤਾਂ ਵਿੱਚ ਰਸੌਤ ਦੇ ਲਾਭ ਦੀ ਪ੍ਰੋੜਤਾ ਪ੍ਰਯੋਗਾਂ ਰਾਹੀਂ ਹੋ ਚੁੱਕੀ ਹੈ।

ਕੁਝ ਸਮਾਂ ਰਸੌਤ ਮਲੇਰੀਏ ਦੀ ਦਵਾਈ ਦੇ ਰੂਪ ਵਿੱਚ ਵੀ ਵਰਤੀ ਜਾਂਦੀ ਰਹੀ ਹੈ ਪਰ ਇਸਦੇ ਉਪਯੋਗੀ ਹੋਣ ਦੇ ਸਬੂਤ ਨਹੀਂ ਮਿਲੇ। ਫਿਰ ਵੀ ਇਹ ਸ਼ੁਰੂ ਵਿੱਚ ਮਲੇਰੀਏ ਦੀ ਜਾਂਚ ਵਿੱਚ ਸਹਾਇਤਾ ਜ਼ਰੂਰੀ ਕਰਦੀ ਹੈ।

ਪ੍ਰਯੋਗਾਂ ਰਾਹੀਂ ਪਤਾ ਲੱਗਿਆ ਹੈ ਕਿ ਇਹ ਸਾਹ ਅਤੇ ਦਿਲ ਨੂੰ ਸ਼ਾਂਤ ਕਰਦੀ ਹੈ। ਇਹ ਟੀ. ਬੀ. ਨਾਸ਼ਕ ਵੀ ਮੰਨੀ ਜਾਂਦੀ ਹੈ।

**ਹੋਰ ਵਰਤੋਂ**

ਬਰਬੈਰਿਸ ਏਸੀਆਟੀਕਾ ਦੀਆਂ ਜੜ੍ਹਾਂ ਤੋਂ ਪੀਲਾ ਰੰਗ ਨਿਕਲਦਾ ਹੈ—ਜਿਹੜਾ ਚਮੜੇ ਨੂੰ ਕਮਾਉਣ ਅਤੇ ਰੰਗਣ ਵਿੱਚ ਵਰਤਿਆ ਜਾਂਦਾ ਹੈ।

# 15. ਪੁਨਰਨਵਾ

ਬੋਇਰਹਾਵੀਆ ਡਿਫੂਜ਼ਾ ਐਲ.

ਕੁਲ : ਨਿਟਕੈਜੀਨੇਸੀ

ਭਾਰਤੀ ਨਾਮ : ਹਿੰਦੀ—*ਬਿਸ਼ਕੋਪਰਾ, ਪੁਨਰਨਵਾ, ਸਾਂਤ, ਸੰਥੀ, ਸੁਰਵਰੀ*
ਬੰਗਲਾ—*ਪੁਨਰਨਬਾ*
ਗੁਜਰਾਤੀ—*ਮੋਟੋ ਸਤੋਡੋ, ਨਾਹਨੋ ਵਾਸੇਰੋ, ਪੁਨਰਨਵਾ*
ਕੰਨੜ—*ਗੋਨਾਜਲੀ, ਸਨਾਦੀਕਾ*
ਮਰਾਠੀ—*ਪੁਨਰਨਵਾ, ਤੰਬਾੜੀ ਵਾਸੂ*
ਸੰਸਕ੍ਰਿਤ—*ਪੁਨਰਨਵਾ, ਰਕਤਕਾਂਡਾ*
ਤਾਮਿਲ—*ਮੁੱਕਾਰੱਤਾਈ*
ਤੇਲਗੂ—*ਅਤਾਕੀ, ਅਤੀਕਾ, ਮਾਮੀੜੀ*

(ਮੱਧ ਪ੍ਰਦੇਸ਼—ਪੱਥਰਚੱਟਾ, ਖਰੋਰੀਆ)

ਅੰਗਰੇਜ਼ੀ ਨਾਂ : ਹੌਰਸ-ਪੁਰਸਲੇਨ, ਹੌਗਵੀਡ।

ਵਪਾਰਕ ਨਾਂ ਇਸਦੇ ਸੰਸਕ੍ਰਿਤ ਨਾਂ ਉਤੇ ਆਧਾਰਿਤ ਹਨ। ਪੁਰਾਣੇ ਭਾਰਤੀ ਸ਼ਾਹਿਤ ਵਿੱਚ ਇਸ ਨੂੰ "ਸੋਧਘਨਾ" ਭਾਵ ਜਲੋਧਰ-ਨਾਸ਼ਕ ਕਿਹਾ ਗਿਆ ਹੈ।

**ਵਰਣਨ**

ਬਹੁਤ ਸ਼ਾਖਾਵਾਂ ਵਾਲੀ ਬੂਟੀ ਜੋ ਆਮ ਤੌਰ ਤੇ ਧਰਤੀ ਉਤੇ ਵਿਛੀ ਰਹਿੰਦੀ ਹੈ ਅਤੇ ਕਦੇ-ਕਦੇ ਜ਼ਮੀਨ ਤੋਂ ਥੋੜ੍ਹੀ ਉੱਚੀ ਵੀ ਹੋ ਜਾਂਦੀ ਹੈ। ਹਰ ਗੰਢ ਉਤੇ ਦੋ ਪੱਤੇ, ਇਕ ਵੱਡਾ, ਇਕ ਛੋਟਾ, ਪੱਤਿਆਂ ਦਾ ਅਧਾਰ ਦਿਲ-ਨੁਮਾ ਅਕਾਰ ਦਾ, ਪੱਤੇ ਥੱਲੇ ਤੋਂ ਚਟਿਆਈ ਵਿੱਚ, ਉਪਰੋਂ ਹਰੇ। ਛੋਟੇ-ਛੋਟੇ ਲਾਲ ਫੁੱਲ ਗੁੱਛਿਆਂ ਵਿੱਚ ਲੱਗੇ ਹੋਏ ਅਤੇ ਫੁੱਲ ਤੰਡੀ ਲੰਬੀ। ਲੂੰਅਦਾਰ ਫੱਲ ਪੰਜ ਕਿਨਾਰਿਆਂ ਵਾਲੇ।

**ਵੰਡ**

ਇਹ ਬੂਟਾ ਸਾਰੇ ਭਾਰਤ ਵਿੱਚ ਪਾਇਆ ਜਾਂਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਪੂਰੇ ਦਾ ਪੂਰਾ ਬੂਟਾ, ਖ਼ਾਸ ਕਰਕੇ ਜੜ੍ਹਾਂ, ਪੱਤੇ ਅਤੇ ਬੀਜ ਪੁਨਰਨਵਾ ਨਾਂ ਦੀ ਦਵਾਈ ਦੇ ਤੌਰ ਤੇ ਵਰਤੇ ਜਾਂਦੇ ਹਨ।

ਇਸ ਦਵਾਈ ਵਿੱਚ ਪੁਨਰਨਾਵੀਨ ਨਾਂ ਦੀ ਇਕ ਅਲਕਲਾਇਡ ਹੁੰਦੀ ਹੈ। ਦਵਾਈ ਮੁੱਖ ਤੌਰ ਤੇ ਮੂਤਰਲ ਦੇ ਤੌਰ ਤੇ ਵਰਤੀ ਜਾਂਦੀ ਹੈ ਭਾਵ ਜਲੋਧਰ, ਪੀਲੀਆ ਅਤੇ ਗਨੋਰੀਆ ਵਿੱਚ ਜ਼ਿਆਦਾ ਪਿਸ਼ਾਬ ਲਿਆਉਂਦੀ ਹੈ। ਇਹ ਕਬਜ਼ ਵੀ ਖੋਲ੍ਹਦਾ ਹੈ। ਨੇਮ ਅਨੁਸਾਰੀ ਮਾਤਰਾ ਵਿੱਚ ਦਮੇ ਵਿੱਚ ਇਸਦੀ ਵਰਤੋਂ ਦੀ ਸਿਫਾਰਿਸ਼ ਕੀਤੀ ਜਾਂਦੀ ਹੈ। ਜ਼ਿਆਦਾ ਮਾਤਰਾ ਵਿੱਚ ਇਸ ਨਾਲ ਉਲਟੀਆਂ ਆ ਸਕਦੀਆਂ ਹਨ। ਜਾਨਵਰਾਂ ਵਿੱਚ ਇਸ ਦਵਾਈ ਦੇ ਮੂਰਤਲ ਗੁਣਾਂ ਦੀ ਪਰਖ ਹੋ ਚੁੱਕੀ ਹੈ।

# 16. ਪਲਾਹ, ਕੇਸੂ

*(ਪਲਾਸ, ਜੰਗਲ ਦੀ ਲਾਟ)*

ਬਿਊਟੀਆ ਮੋਨੋਸਪਰਮਾ (ਲਾਮਕ.) ਟਾਊਬ. ਸਿਨ.
ਬੀ. ਫਰੌਨਡੋਸਾ ਕੋਇਨ. ਐਕਸ. ਰੋਕਸਬ. **ਪਲੇਟ XI**

*ਕੁਲ* : ਫਾਬੇਸੀ

*ਭਾਰਤੀ ਨਾਮ* : ਹਿੰਦੀ—ਢੱਕ, ਪਲਾਸ, ਟੇਸੂ
ਬੰਗਲਾ—ਪਲਾਸ
ਗੁਜਰਾਤੀ—ਕੇਸੂੜੋ, ਖਾਖਰੋ
ਕੰਨੜ—ਮੁਟੁਗਾ
ਮਰਾਠੀ—ਪਲਾਸ
ਸੰਸਕ੍ਰਿਤ—ਪਾਲਾਸ਼
ਤਾਮਿਲ—ਪਾਲਾਸੂ, ਪੋਗਸੂ
ਤੇਲਗੂ—ਪਾਲਾਸਾਮੂ
ਉਰਦੂ—ਪਲਾਸ਼, ਪਾਪਰਾ

(ਅਜਮੇਰ-ਮੇਰਵਾੜ-ਚੌਰਾ)

ਵਪਾਰਕ ਨਾਂ "ਬਿਊਟੀਆ" ਬੂਟੇ ਦੇ ਵਿਗਿਆਨਕ ਨਾਂ ਉਤੇ ਰੱਖਿਆ ਗਿਆ ਹੈ। ਪਲਾਸ ਅਤੇ ਜੰਗਲ ਦੀ ਲਾਟ ਕ੍ਰਮਵਾਰ ਬੂਟੇ ਦੇ ਸਥਾਨਕ ਭਾਰਤੀ ਅਤੇ ਅੰਗਰੇਜ਼ੀ ਨਾਵਾਂ ਉਤੇ ਆਧਾਰਿਤ ਹਨ।

**ਵਰਣਨ**

ਪਲਾਹ ਭਾਰਤ ਦਾ ਇਕ ਬਹੁਤ ਜਾਣਿਆ-ਪਛਾਣਿਆ ਦਰਖ਼ਤ ਹੈ। ਇਸਦੇ ਕੇਸਰੀ ਅਤੇ ਸੰਤਰੀ ਰੰਗ ਦੇ ਫੁੱਲ ਐਨੀ ਮਾਤਰਾ ਵਿੱਚ ਖਿੜਦੇ ਹਨ ਕਿ ਦਰਖ਼ਤ ਜੰਗਲ ਵਿੱਚ ਇਕ ਅੱਗ ਦੀ ਲਾਟ ਲਗਦਾ ਹੈ, ਜਿਸ ਕਰਕੇ ਇਸ ਨੂੰ "ਜੰਗਲ ਦੀ ਲਾਟ" ਕਿਹਾ ਜਾਂਦਾ ਹੈ। ਇਹ ਇਕ ਦਰਮਿਆਨੇ ਕੱਦ ਦਾ ਰੁੱਖ ਹੈ, ਜਿਸਦੇ ਪੱਤੇ ਸੰਜੁਕਤ ਹੁੰਦੇ ਹਨ, ਇਕ ਵਿੱਚ ਤਿੰਨ ਪੱਤੀਆਂ ਹੁੰਦੀਆਂ ਹਨ। ਪੱਤੀਆਂ ਸੰਘਣੀਆਂ ਰੋਮਦਾਰ ਅਤੇ ਪੱਤੇ ਦੇ ਥੱਲੇ ਉਘੜੀਆਂ ਨਸਾਂ ਹੁੰਦੀਆਂ ਹਨ। ਪੱਤੇ ਸਰਦੀਆਂ ਵਿੱਚ ਝੜ

ਜਾਂਦੇ ਹਨ। ਫੁੱਲ ਫਰਵਰੀ ਤੋਂ ਮਾਰਚ ਤਕ ਆਉਂਦੇ ਹਨ। ਇਹ ਛੋਟੇ-ਛੋਟੇ ਪਰ ਸੰਘਣੇ ਗੁੱਛਿਆਂ ਵਿੱਚ ਲੱਗਦੇ ਹਨ। ਫੁੱਲ ਆਉਣ ਸਮੇਂ ਰੁੱਖ ਉਤੇ ਕੋਈ ਪੱਤਾ ਨਹੀਂ ਹੁੰਦਾ ਅਤੇ ਇੰਝ ਲਗਦਾ ਹੈ ਕਿ ਰੁੱਖ ਨੇ ਸੰਤਰੀ ਰੰਗ ਦੀ ਚਾਦਰ ਲਪੇਟੀ ਹੋਈ ਹੈ। ਫਲ ਇਕ ਬੀਜ ਵਾਲੀ ਚਪਟੀ ਫਲੀ ਹੁੰਦੀ ਹੈ। ਇਕ ਬੀਜ ਕਰਕੇ ਹੀ ਇਸਦਾ ਨਾਂ ਮੋਨੋ (ਇਕ) ਸਪਰਮਾ (ਬੀਜ) ਪਿਆ ਹੈ।

**ਵੰਡ**

ਇਹ ਰੁੱਖ ਸਾਰੇ ਭਾਰਤ ਵਿੱਚ ਮਿਲਦਾ ਹੈ, ਖ਼ਾਸ ਕਰਕੇ ਮੱਧ-ਭਾਰਤ ਅਤੇ ਪੱਛਮੀ ਭਾਰਤ ਦੇ ਮਿਲੇ-ਜੁਲੇ ਜਾਂ ਖ਼ੁਸ਼ਕ ਪਤਝੜੀ ਜੰਗਲਾਂ ਵਿੱਚ। ਇਹ ਮੈਦਾਨਾਂ ਅਤੇ ਹੇਠਲੇ ਪਹਾੜੀ ਇਲਾਕਿਆਂ ਵਿੱਚ ਜ਼ਿਆਦਾ ਮਿਲਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਰੁੱਖ ਤੋਂ ਲਾਲ ਰੰਗ ਦੀ ਗੂੰਦ ਮਿਲਦੀ ਹੈ, ਜਿਸਨੂੰ ਬੰਗਾਲ ਵਿਚ ਕਿਨੋ, ਬਿਊਟੀਆ ਗੰਮ ਕਿਹਾ ਜਾਂਦਾ ਹੈ ਅਤੇ ਬੀਜ ਵਿੱਚ ਦਵਾਈ ਵਾਲੇ ਗੁਣ ਹਨ। ਗੂੰਦ ਵਿੱਚ ਟੈਨਿਨਜ਼ ਹੁੰਦੀਆਂ ਹਨ ਅਤੇ ਇਹ ਮਰੋੜਾਂ ਦੀ ਚੰਗੀ ਦਵਾਈ ਹੈ। ਪਲਾਹ ਦੇ ਬੀਜ ਪੇਟ ਦੇ ਕੀੜਿਆਂ (ਗੋਲ-ਕੀੜੇ ਅਤੇ ਮਲੱਪ) ਦੇ ਇਲਾਜ ਵਿੱਚ ਵਰਤੇ ਜਾਂਦੇ ਹਨ। ਕੁਝ ਸਮਾਂ ਪਹਿਲਾਂ ਕੀਤੇ ਪ੍ਰਯੋਗਾਂ ਤੋਂ ਗੋਲ ਕੀੜਿਆਂ ਦੇ ਇਲਾਜ ਵਿੱਚ ਬੀਜਾਂ ਦੀ ਉਪਯੋਗਤਾ ਸਿੱਧ ਹੋ ਚੁੱਕੀ ਹੈ। ਪਲਾਹ ਦੇ ਬੀਜ "ਸੰਟੋਨੀਨਾ" ਨਾਂ ਦੀ ਦਵਾਈ ਦੀ ਥਾਂ ਵਰਤੇ ਜਾ ਸਕਦੇ ਹਨ। ਨਿੰਬੂ ਦੇ ਰਸ ਵਿੱਚ ਪੀਸੇ ਹੋਏ ਬੀਜ ਇਕ ਚਮੜੀ ਦੇ ਰੋਗ "ਧੋਬੀ ਇਚ" ਵਿੱਚ ਵਰਤੇ ਜਾਂਦੇ ਹਨ। ਬੀਜ ਦਾਦ ਵਿੱਚ ਵੀ ਫਾਇਦੇਮੰਦ ਹੰਦੇ ਹਨ। ਜੜ੍ਹਾਂ ਦੀ ਛਿੱਲ ਖ਼ੂਨ ਦੇ ਦਬਾਅ ਉਤੇ ਅਸਰ ਪਾਉਂਦੀ ਹੈ।

**ਹੋਰ ਵਰਤੋਂ**

ਇਹ ਰੁੱਖ ਲਾਖ ਦੇ ਕੀੜੇ ਲਈ ਇਕ ਵਧੀਆ ਦਰਖ਼ਤ ਹੈ। ਫੁੱਲਾਂ ਤੋਂ ਇਕ ਪੀਲਾ ਰੰਗ ਮਿਲਦਾ ਹੈ। ਇਸਦੀ ਲੱਕੜੀ ਪਾਣੀ ਵਿੱਚ ਬਹੁਤ ਦੇਰ ਖ਼ਰਾਬ ਨਹੀਂ ਹੁੰਦੀ। ਇਸੇ ਲਈ ਇਹ ਖ਼ੂਹ ਦੇ ਚੱਕ ਅਤੇ ਪਾਣੀ ਖਿੱਚਣ ਵਾਲੇ ਸੰਦਾਂ ਵਿੱਚ ਵਰਤੀ ਜਾਂਦੀ ਹੈ। ਇਹ ਫੁਟਕਲ ਉਸਾਰੀ ਦੇ ਕੰਮਾਂ ਵਿੱਚ ਅਤੇ ਬਾਲਣ ਦੇ ਤੌਰ ਤੇ ਵੀ ਵਰਤੀ ਜਾਂਦੀ ਹੈ। ਪੱਤਿਆਂ ਤੋਂ ਖਾਣਾ ਪਰੋਸਣ ਲਈ ਡੂਨੇ ਅਤੇ ਪੱਤਲਾਂ ਬਣਦੀਆਂ ਹਨ ਅਤੇ ਪੱਤੇ ਪਸ਼ੂਆਂ ਲਈ ਚਾਰਾ ਵੀ ਹਨ।

**ਹੋਰ ਜਾਤੀਆਂ**

ਬਿਊਟੀਆ ਸੁਪਰਬਾ ਰੌਕਸਬ (ਹਿੰਦੀ ਨਾਂ ਪਲਾਸ-ਲਤਾ) ਇਕ ਤਗੜੀ ਲੱਕੜੀ ਵਾਲੀ ਵੇਲ ਹੈ—ਜਿਹੜੀ ਤਕਰੀਬਨ ਸਾਰੇ ਭਾਰਤ ਵਿੱਚ ਪਾਈ ਜਾਂਦੀ ਹੈ। ਇਸਦੇ ਪੱਤਿਆਂ ਦਾ ਰਸ ਬੱਚਿਆਂ ਵਿੱਚ ਗਰਮੀ ਕਾਰਣ ਹੋਣ ਵਾਲੀਆਂ ਫੋੜੇ-ਫੁਨਸੀਆਂ ਵਿੱਚ ਫਾਇਦੇਮੰਦ ਹੁੰਦਾ ਹੈ।

# 17. ਅਮਲਤਾਸ

*(ਇੰਡੀਅਨ ਲਾਬੂਰਨਮ)*

**ਕੈਸੀ ਫਿਸਟੂਲਾ** **ਚਿੱਤਰ 7**

*ਕੁਲ* : **ਸੀਜ਼ਲਪਿਨੀਏਸੀ**

*ਭਾਰਤੀ ਨਾਮ* : ਹਿੰਦੀ—*ਅਮਲਤਾਸ, ਕਿਤਲਵਲੀ, ਕਿਰਾਲਾ, ਸਿਨਾਰ*
ਅਸਾਮੀ—*ਸੋਨਾਰੂ*
ਬੰਗਲਾ—*ਬਾਂਦਰਲਤੀ, ਸੋਨਾਲੀ*
ਗੁਜਰਾਤੀ—*ਗਰਮਾਲਾ*
ਕੰਨੜ—*ਕੱਕੇ, ਕੱਕੇਗੀਦਾ*
ਮਲਿਆਲਮ—*ਕਰਿਤ੍ਰਾਮਾਲਮ*
ਮਰਾਠੀ—*ਅਮਲਤਾਸ, ਬਾਹਾਵਾ, ਜੰਬਾ*
ਸੰਸਕ੍ਰਿਤ—*ਸੁਵਰਨਕਾ*
ਤਾਮਿਲ—*ਕੋਨਾਈ, ਕੋਨਰਾਈ*
ਤੇਲਗੂ—*ਰੇਲਾ*

ਵਪਾਰਕ ਨਾਂ ਵਿਗਿਆਨਕ ਨਾਂ ਉਤੇ ਆਧਾਰਿਤ ਹੈ ਅਤੇ ਫਿਸਟੂਲਾ ਦਾ ਭਾਵ ਹੈ—ਆਪੜੀ ਦੀ ਵੰਝਲੀ (ਬਾਂਸਰੀ) ਇਹ ਨਾਂ ਫਲ ਦੀ ਬਣਤਰ ਦਾ ਸੂਚਕ ਹੈ।

**ਵਰਣਨ**

ਇਹ ਸੰਜੁਕਤ ਪੱਤਿਆਂ ਵਾਲਾ ਛੋਟੇ ਤੋਂ ਦਰਮਿਆਨੇ ਕੱਦ ਦਾ ਰੁੱਖ ਹੈ। ਪੱਤੀਆਂ ਚਮਕੀਲੀਆਂ ਗੂੜ੍ਹੇ ਹਰੇ ਰੰਗ ਦੀਆਂ ਅਤੇ ਵੱਡੇ ਆਕਾਰ ਦੀਆਂ ਹੁੰਦੀਆਂ ਹਨ। ਫੁੱਲ ਗੂੜ੍ਹੇ ਪੀਲੇ ਅਤੇ ਵੱਡੇ-ਵੱਡੇ ਗੁੱਛਿਆਂ ਵਿੱਚ ਲਟਕਦੇ ਹਨ। ਫਲ 50-60 ਸੈਂਟੀਮੀਟਰ ਲੰਬਾ, ਕਾਲੇ ਜਾਂ ਚਮਕਦਾਰ ਗੂੜ੍ਹੇ ਭੂਰੇ ਰੰਗ ਦਾ ਅਤੇ ਲੰਬਾ ਬੇਲਨ-ਆਕਾਰ। ਆਪਣੇ ਖ਼ਾਸ ਰੰਗ ਦੇ ਫੁੱਲਾਂ ਅਤੇ ਫਲ ਕਰਕੇ ਰੁੱਖ ਜੰਗਲ ਵਿੱਚ ਵੀ ਦੂਰ ਤੋਂ ਹੀ ਪਛਾਣਿਆ ਜਾ ਸਕਦਾ ਹੈ। ਰੁੱਖ ਦੇ ਪੱਤੇ ਗਰਮੀ ਦੇ ਸ਼ੁਰੂ ਵਿੱਚ (ਮਾਰਚ ਤੋਂ ਮਈ ਤੱਕ) ਹੀ ਝੜ ਜਾਂਦੇ ਹਨ ਅਤੇ ਬਾਕੀ ਸਮਾਂ ਫੁੱਲਾਂ ਨਾਲ ਲੱਦਿਆ ਰਹਿੰਦਾ ਹੈ।




ਚਿੱਤਰ 7. ਅਮਲਤਾਸ (ਕੈਸੀ ਫਿਸਟੂਲਾ)

**ਵੰਡ**

ਇਹ ਰੁੱਖ ਸਾਰੇ ਭਾਰਤ ਵਿੱਚ 1500 ਮੀਟਰ ਦੀ ਉਚਾਈ ਤੱਕ ਮਿਲਦਾ ਹੈ ਅਤੇ ਸਿਲ੍ਹੇ ਅਤੇ ਸਦਾ ਬਹਾਰ ਜੰਗਲਾਂ ਵਿੱਚ ਇਹ ਵਧੇਰੇ ਮਿਲਦਾ ਹੈ। ਬਾਗਾਂ ਅਤੇ ਸੜਕ ਦੇ ਕਿਨਾਰਿਆਂ ਉਤੇ ਇਹ ਖ਼ਾਸ ਤੌਰ ਤੇ ਚੰਗਾ ਮੰਨਿਆ ਜਾਂਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਭਾਵੇਂ ਇਸ ਰੁੱਖ ਦੇ ਸਾਰੇ ਹਿੱਸਿਆਂ ਵਿੱਚ ਦਵਾਈ ਵਾਲੇ ਗੁਣ ਮੌਜੂਦ ਦੱਸੇ ਜਾਂਦੇ ਹਨ ਪਰ ਇਸਦੇ ਫਲ ਸਭ ਤੋਂ ਵੱਧ ਮਹੱਤਵਪੂਰਣ ਹਨ ਅਤੇ ਇਹ ਇੰਡੀਅਨ ਫਾਰਮੇਸਿਊਟੀਕਲ ਕੋਡੈਕਸ ਵਿੱਚ ਸ਼ਾਮਲ ਹਨ। ਫਲ ਵਿੱਚੋਂ ਨਿਕਲਣ ਵਾਲੇ ਗੁੱਦੇ ਨੂੰ "ਕੈਸੀਆ ਪਲਪ" ਕਿਹਾ ਜਾਂਦਾ ਹੈ ਅਤੇ ਇਹ ਇਕ ਜਾਣਿਆ-ਪਛਾਣਿਆ ਕਬਜ਼-ਕੁਸ਼ਾ ਹੈ। ਜ਼ਿਆਦਾ ਮਾਤਰਾ ਨਾਲ ਇਹ ਜੁਲਾਬ ਲਗਾ ਦਿੰਦਾ ਹੈ। ਇਸ ਨਾਲ ਜੀਅ ਮਤਲਾਉਂਦਾ ਹੈ ਅਤੇ ਪੇਟ ਵਿੱਚ ਮਰੋੜ ਉਠਦੇ ਹਨ। ਇਹ ਇਕੱਲਾ ਨਹੀਂ ਵਰਤਿਆ ਜਾਂਦਾ, ਸਗੋਂ ਸਰਨੈ (ਕੈਸੀਆ-ਅੰਗਸਟੀਫੋਲੀਆ) ਦੇ ਪੱਤਿਆਂ ਨਾਲ ਮਿਲਾ ਕੇ ਵਰਤਿਆ ਜਾਂਦਾ ਹੈ।

**ਹੋਰ ਵਰਤੋਂ**

ਰੁੱਖ ਦੇ ਤਣੇ ਦੀ ਛਿਲੜ ਨੂੰ 'ਸੁਮਾਰੀ' ਕਿਹਾ ਜਾਂਦਾ ਹੈ ਅਤੇ ਇਸ ਵਿੱਚ ਟੈਨਿਨਜ਼ ਬਹੁਤ ਹੁੰਦੀਆਂ ਹਨ। ਰੁੱਖ ਦੀ ਲੱਕੜੀ ਤਗੜੀ ਅਤੇ ਮਜ਼ਬੂਤ ਹੁੰਦੀ ਹੈ, ਇਸ ਤੋਂ ਘਰਾਂ ਦੀਆਂ ਛੱਤਾਂ, ਪੁਲ ਅਤੇ ਖੇਤੀ ਦੇ ਸੰਦ ਬਣਾਏ ਜਾਂਦੇ ਹਨ।

**ਹੋਰ ਜਾਤੀਆਂ**

ਕੈਸੀਆ ਅੰਗਸਟੀਫੋਲੀਆ ਵਾਹਲ (ਭਾਰਤੀ ਸੇਨਾ, ਤਿੰਨੇਵਲੀ ਸੇਨਾ, ਹਿੰਦੀ ਵਿੱਚ ਸਨਾਏ, ਸੰਸਕ੍ਰਿਤ ਵਿੱਚ ਭੂਪਦਮਾ ਅਤੇ ਮਲਿਆਲਮ ਵਿੱਚ ਨੀਲਾਵਕਾ) ਅਰਬ ਅਤੇ ਸੋਮਾਲੀਲੈਂਡ ਦੀ ਇਕ ਛੋਟੀ ਜਿਹੀ ਝਾੜੀ ਹੈ ਅਤੇ ਦੱਖਣੀ ਭਾਰਤ ਵਿੱਚ ਇਸਦੀ ਖੇਤੀਬਾੜੀ ਸਫਲਤਾ ਨਾਲ ਕੀਤੀ ਗਈ ਹੈ। ਇਸ ਬੂਟੇ ਦੇ ਫਲ ਅਤੇ ਪੱਤੇ ਬੜੇ ਜ਼ਬਰਦਸਤ ਕਬਜ਼ਕੁਸ਼ਾ ਹਨ ਅਤੇ ਇਹ ਸੁਭਾਵਿਕ ਕਬਜ਼ ਵਿੱਚ ਫਾਇਦੇਮੰਦ ਹੁੰਦੇ ਹਨ। ਇਹ ਵੀ ਪਤਾ ਲੱਗਿਆ ਹੈ ਕਿ ਜੇਕਰ ਦੁੱਧ ਚੁੰਘਾ ਰਹੀ ਮਾਂ ਇਹ ਦਵਾਈ ਖਾ ਲਵੇ ਤਾਂ ਉਸਦਾ ਦੁੱਧ ਵੀ ਜੁਲਾਬ ਲਿਆਉਣ ਵਾਲਾ ਬਣ ਜਾਂਦਾ ਹੈ। ਕੈਸੀਆ ਦੀਆਂ ਹੋਰ ਬਹੁਤ ਸਾਰੀਆਂ ਜਾਤੀਆਂ ਥੋੜ੍ਹੇ-ਬਹੁਤ ਦਵਾਈ ਦੇ ਗੁਣਾਂ ਵਾਲੀਆਂ ਹੁੰਦੀਆਂ ਹਨ।

# 18. ਸਦਾਬਹਾਰ

*(ਕੈਂਥਾਰੈਂਥਸ)*

ਕੈਂਥਾਰੈਂਥਸ ਰੋਜੀਅਸ (ਐਲ.) ਜੀ. ਡਾਨ ਸਿਨ ਵਿੰਕਾ ਰੋਜ਼ੀਆ ਐਲ.,
ਲੌਕਨੇਰਾ ਰੋਜ਼ੀਆ (ਐਲ.) ਰਾਈਚਬ

ਕੁਲ : ਐਪੋਸਾਈਨੇਸੀ

*ਭਾਰਤੀ ਨਾਮ* : *ਹਿੰਦੀ—ਸਦਾਬਹਾਰ*
*ਬੰਗਲਾ—ਗੁਲ ਫਿਰੰਗੀ, ਨੈਨਤਾਰਾ*
*ਗੁਜਰਾਤੀ—ਸਦਾਬਹਾਰ*
*ਕੱਨੜ—ਕਾਸੀਕਾਨੀਗਾਲੂ*
*ਮਲਿਆਲਮ—ਉਸ਼ਾਸਾਲਾਰੀ*
*ਮਰਾਠੀ—ਸਦਾਫਲ*
*ਉੜੀਆ—ਐਨਸ਼ਕਤੀ*
*ਤਾਮਿਲ—ਸੁਦੁਕਾਟੂ, ਮੱਲੀਕਾਈ*
*ਤੇਲਗੂ—ਪਿਲਾਗਾਨੇਰੂ*

(ਪੰਜਾਬੀ—*ਰਤਨਜੋਤ*)

**ਵਰਣਨ**

ਲਗਭਗ 1 ਮੀਟਰ ਤਕ ਉੱਚੀ ਝਾੜੀ, ਪੱਤੇ ਅੰਡਾਕਾਰ, ਆਹਮੋ-ਸਾਹਮਣੇ, ਫੁੱਲ ਸਿਰਿਆਂ ਉਤੇ 2 ਜਾਂ 3 ਦੇ ਝੁੰਡਾਂ ਵਿੱਚ; ਫੁੱਲ-ਪੱਤੀਆਂ ਚਿੱਟੀਆਂ ਜਾਂ ਗੁਲਾਬੀ, ਇਕ ਕਿਸਮ ਵਿੱਚ ਪੱਤੀਆਂ ਚਿੱਟੀਆਂ ਪਰ ਮੁੱਢ ਵਿੱਚ ਗੁਲਾਬੀ ਲਾਲ ਰੰਗ ਦੀਆਂ; ਫਲ ਕਈ ਬੀਜਾਂ ਵਾਲੀਆਂ ਡੋਡੀਆਂ।

**ਵੰਡ**

ਬੂਟਾ ਮਦਾਗਾਸਕਰ ਮੁੱਢ ਦਾ ਹੈ ਪਰ ਧਰਤੀ ਦੇ ਦੋਹਾਂ ਗੋਲਅਰਧਾਂ ਦੇ ਟਰੋਪਿਕਸ (tropics) ਵਿੱਚ ਆਮ ਹੋ ਗਿਆ ਹੈ।

## ਦਵਾਈ ਅਤੇ ਇਸ ਦੇ ਗੁਣ

ਇਸ ਬੂਟੇ ਦੀਆਂ ਜੜ੍ਹਾਂ ਦਵਾਈ ਦੇ ਰੂਪ ਵਿੱਚ ਵਰਤੀਆਂ ਜਾਂਦੀਆਂ ਹਨ। ਇਹਨਾਂ ਦੇ ਜ਼ਹਿਰੀਲੇ ਅਤੇ ਪੇਟ ਉਤੇ ਅਸਰ ਕਰਨ ਵਾਲੇ ਗੁਣਾਂ ਦਾ ਤਾਂ ਪਹਿਲਾਂ ਹੀ ਪਤਾ ਸੀ ਪਰ ਪਿਛਲੇ ਥੋੜ੍ਹੇ ਜਹੇ ਸਮੇਂ ਤੋਂ ਇਨ੍ਹਾਂ ਵਿੱਚੋਂ ਸਰਪਰਿਪਾ ਵਿੱਚ ਮਿਲਣ ਵਾਲੀਆਂ ਕੁਝ ਅਲਕਲਾਇਡ ਮਿਲੀਆਂ ਹਨ। ਸਦਾ ਬਹਾਰ ਦੀਆਂ ਜੜ੍ਹਾਂ ਵਿੱਚ ਸਰਪਗੰਧਾ ਨਾਲੋਂ ਵੀ ਜ਼ਿਆਦਾ ਮਾਤਰਾ ਵਿੱਚ ਅਜਸਾਲੀਸੀਨ ਅਤੇ ਸਰਪੇਂਟੀਨ ਨਾਂ ਦੀਆਂ ਅਲਕਲਾਈਡ ਮਿਲਦੀਆਂ ਹਨ। ਇਹਨਾਂ ਵਿੱਚ ਰੈਜ਼ਰਪੀਨ ਵੀ ਹੁੰਦੀ ਹੈ।

ਅਲਕਲਾਇਡਜ਼ ਖੂਨ ਦਾ ਦਬਾਉ ਘਟਾਉਂਦੀਆਂ ਹਨ, ਨੀਂਦ ਲਿਆਉਂਦੀਆਂ ਹਨ ਅਤੇ ਦਿਮਾਗ ਨੂੰ ਸ਼ਾਂਤ ਕਰਦੀਆਂ ਹਨ।

ਜਾਨਵਰਾਂ ਵਿੱਚ ਹੋਏ ਕੁਝ ਪ੍ਰਯੋਗਾਂ ਤੋਂ ਪਤਾ ਲਗਿਆ ਹੈ ਕਿ ਸਦਾਬਹਾਰ ਖੂਨ ਦੇ ਕੈਂਸਰ ਵਿੱਚ ਫਾਇਦੇਮੰਦ ਹੁੰਦੀਆਂ ਹਨ।

## ਹੋਰ ਵਰਤੋਂ

ਬਗੀਚਿਆਂ ਲਈ ਬੜੇ ਖ਼ੂਬਸੂਰਤ ਇਸ ਬੂਟੇ ਨੂੰ ਸਾਰਾ ਸਾਲ ਫੁੱਲ ਲਗਦੇ ਹਨ, ਇਸੇ ਕਰਕੇ ਇਸ ਦਾ ਨਾਂ ਸਦਾਬਹਾਰ ਹੈ। ਇਹ ਕਾਫ਼ੀ ਸਖ਼ਤ ਜਾਨ ਵਾਲਾ ਬੂਟਾ ਹੈ ਅਤੇ ਬਗੀਚਿਆਂ ਵਿੱਚ ਲਾਉਣ ਲਈ ਬੜਾ ਹਰਮਨਪਿਆਰਾ ਹੈ।

## ਹੋਰ ਜਾਤੀਆਂ

ਕੈਂਥਾਰੈਂਨਥਸ ਪਿਊਸੀਲਸ ਜੀ. ਡਾਨ (ਸਿਨ. ਵਿੰਕਾ ਪਿਊਸੀਲਾ ਮੁਰ., ਲਾਕਨੇਰਾ ਪਿਊਸੀਲਾ (ਮੁਰ.) ਕੇ ਸ਼ੁਮ, ਕੱਨੜ-ਵਿਸਾਕਾ-ਨੀਗਾਲੂ, ਸੰਸਕ੍ਰਿਤ—ਸੰਗਖਾਊਲੀ, ਤਾਮਿਲ—ਮਿਲਾਗਾਈ, ਪੂਨਡੂ) ਇਕ ਨਦੀਨ ਦੇ ਰੂਪ ਵਿੱਚ ਉਗਦਾ ਹੈ ਅਤੇ ਕਿਹਾ ਜਾਂਦਾ ਹੈ ਕਿ ਇਹ ਲੰਬਾਗੋ (ਲੱਤ ਦੇ ਦਰਦ) ਵਿੱਚ ਫਾਇਦੇਮੰਦ ਹੁੰਦਾ ਹੈ।

# 19. ਬ੍ਰਹਮੀ (ਸੈਨਟੈਲਾ)

*(ਭਾਰਤੀ ਪੈਨੀਵਰਟ)*

ਸੈਨਟੈਲਾ ਏਸੀਆਟਿਕਾ (ਐਲ.) ਅਰਬਨ ਸਿਨ
*ਹਾਈਡਰੋਕੋਟਾਈਲ ਏਸੀਆਟਿਕਾ ਐਲ.*

ਕੁਲ : ਐਪੀਏਸੀ

*ਭਾਰਤੀ ਨਾਮ* : ਹਿੰਦੀ—*ਬ੍ਰਹਮਮੰਡੂਕੀ, ਬ੍ਰਹਮੀ*
ਬੰਗਲਾ—*ਥਾਨਕੁਰੀਆ*
ਗੁਜਰਾਤੀ—*ਬਰਮੀ*
ਕੱਨੜ—*ਵੰਡੇ ਲੇਗਾ*
ਮਰਾਠੀ—*ਬ੍ਰਹਮੀ*
ਪੰਜਾਬੀ—*ਬ੍ਰਹਮ ਬੂਟੀ*
ਸੰਸਕ੍ਰਿਤ—*ਮੰਡੂਕਾਪਰਨੀ*
ਤਾਮਿਲ—*ਵੱਲਾਰਾਈ ਏਲਾਈ*
ਤੇਲਗੂ—*ਬੋਕੁੜ, ਨਾਈਲੇ ਤੰਗੇਰੂ ਅਖਲੂ*
(ਨਾਗਾ ਪਹਾੜੀਆਂ, ਅਸਾਮ—*ਅਗਨੀਆ*
ਸਿਲਚਰ—*ਟੂਨੀਮਨਕੋਨੀ*
ਸਿੱਕਮ—*ਗੋਰਟੱਪਰੀ*)

ਸੰਸਕ੍ਰਿਤ ਨਾਂ—ਮੰਡੂਕਪਰਨੀ ਬੂਟੀ ਦੇ ਪੱਤਿਆਂ ਵਲ ਸੰਕੇਤ ਕਰਦਾ ਹੈ ਜਿਸਦਾ ਭਾਵ ਹੈ—ਡੱਡੂ ਦੇ ਪੈਰਾਂ ਵਰਗੇ।

**ਵਰਣਨ**

ਬੂਟਾ ਧਰਤੀ ਉਤੇ ਵਧਦਾ ਹੈ ਅਤੇ ਇਸ ਦੀਆਂ ਪਸਰੀਆਂ ਲਗਰਾਂ ਦੀਆਂ ਗੰਢਾਂ ਉਤੇ ਜੜ੍ਹਾਂ ਲਗਦੀਆਂ ਹਨ। ਪੱਤੇ ਛੋਟੇ, 2–4 ਸੈਂਟੀਮੀਟਰ ਵਿਆਸ, ਕਦੇ-ਕਦੇ ਕਾਫੀ ਗੋਲਾਕਾਰ ਜਾਂ ਚੌੜੇ ਗੁਰਦਾਕਾਰ, ਸਿਰਿਆਂ ਤੋਂ ਦੰਦੇਦਾਰ, ਫੁੱਲ ਬਹੁਤ ਛੋਟੇ, ਗੁਲਾਬੀ, 3–6 ਦੇ ਝੁੰਡ ਵਿਚ, ਫਲ ਛੋਟੇ, ਜੌਆਂ ਦੇ ਦਾਣਿਆਂ ਵਰਗੇ, 7–9 ਝਿਰੀਆਂ ਵਾਲੇ।

**ਵੰਡ**

ਇਹ ਬੂਟਾ ਸਾਰੇ ਭਾਰਤ ਵਿੱਚ ਸਿੱਲ੍ਹੀਆਂ ਥਾਵਾਂ ਉਤੇ ਉਗਦਾ ਹੈ, ਦਰਿਆਵਾਂ, ਨਦੀਆਂ, ਤਲਾਬਾਂ ਦੇ ਦਲਦਲੀ ਕੰਢਿਆਂ ਅਤੇ ਨੀਵੇਂ ਸੇਂਜੂ ਮੈਦਾਨਾਂ ਅਤੇ ਖੇਤਾਂ ਵਿੱਚ ਇਹ ਆਮ ਮਿਲਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਤਾਜ਼ੇ ਜਾਂ ਸੁੱਕੇ ਪੱਤੇ ਅਤੇ ਟਹਿਣੀਆਂ ਦਵਾਈ ਦੇ ਰੂਪ ਵਿੱਚ ਵਰਤੇ ਜਾਂਦੇ ਹਨ। ਜੜ੍ਹਾਂ ਅਤੇ ਬੀਜ ਵੀ ਦਵਾਈਆਂ ਵਿੱਚ ਵਰਤੇ ਜਾਂਦੇ ਹਨ।

ਪੱਤੇ ਜਾਂ ਸਾਰਾ ਬੂਟਾ ਪਾਣੀ ਵਿੱਚ ਉਬਾਲਿਆ ਜਾਂਦਾ ਹੈ ਅਤੇ ਇਹ ਕਾੜ੍ਹਾ ਕੋਹੜ ਦੇ ਇਲਾਜ ਲਈ ਦਿੱਤਾ ਜਾਂਦਾ ਹੈ।

ਬੂਟੇ ਵਿੱਚੋਂ ਇਕ ਰਸਾਇਣ-ਏਸੀਆਟੀਕੋਸਾਈਡ ਮਿਲਦਾ ਹੈ, ਜਿਹੜਾ ਕੋਹੜ ਨੂੰ ਠੀਕ ਕਰਨ ਲਈ ਜ਼ਿੰਮੇਵਾਰ ਸਮਝਿਆ ਜਾਂਦਾ ਹੈ। ਜਾਨਵਰਾਂ ਵਿੱਚ ਹੋਏ ਪ੍ਰਯੋਗਾਂ ਤੋਂ ਪਤਾ ਲਗਿਆ ਹੈ ਕਿ ਇਹ ਉਨ੍ਹਾਂ ਦੀ ਚਮੜੀ, ਵਾਲ ਅਤੇ ਨਹੁੰਆਂ ਦੇ ਤੇਜ਼ ਵਾਧੇ ਲਈ ਜ਼ਿੰਮੇਵਾਰ ਹੈ।

ਬੂਟਾ ਕਈ ਕਿਸਮ ਦੀ ਟੀ. ਬੀ. ਵਿੱਚ ਫਾਇਦੇਮੰਦ ਮੰਨਿਆ ਜਾਂਦਾ ਹੈ ਅਤੇ ਇਸ ਨੂੰ ਦਿਮਾਗ ਲਈ ਟਾਨਿਕ ਵੀ ਸਮਝਿਆ ਜਾਂਦਾ ਹੈ।

# 20. ਸੈਂਟਰਾਥੀਰਮ

*(ਸੋਮਰਾਜ)*

ਸੈਂਟਰਾਥੀਰਮ ਐਂਥਲਮਿੰਟੀਕਮ (ਵਿਲਡ.) ਕੁੰਟਜੇ
ਸਿਨ ਵਰਨੋਨੀਆ ਐਂਥਲਮਿੰਟੀਕਾ ਵਿਲਡ.

ਕੁਲ : ਐਸਟਰੇਸੀ

*ਭਾਰਤੀ ਨਾਮ* : ਹਿੰਦੀ—*ਸੋਮਰਾਜੀ, ਬਨਜੀਰਾ, ਸੋਮਰਾਜ*
ਬੰਗਲਾ—*ਸੋਮਰਾਜ*
ਗੁਜਰਾਤੀ—*ਕਾਲੀਜੀਰੀ*
ਕੱਨੜ—*ਕਾੜੂ ਜਿਰਾਗੇ*
ਮਲਿਆਲਮ—*ਕੱਟੂ ਜਿਗਰਮ*
ਮਰਾਠੀ—*ਕਾਲੇਨ ਜੀਰੀ*
ਪੰਜਾਬੀ—*ਸੋਮਰਾਜ*
ਸੰਸਕ੍ਰਿਤ—*ਸੋਮਾਰਾਜੀ*
ਤਾਮਿਲ—*ਕੱਟੂਕਚੀਰਾਗਮ*
ਤੇਲਗੂ—*ਅਦਾਵਿਜੀਲਾਕਰਾ*
ਉਰਦੂ—*ਜੰਗਲੀ ਜੀਰੀ*

(ਗੜ੍ਹਵਾਲ—*ਕਾਲਾ ਜੀਰਾ*)

ਵਪਾਰਕ ਨਾਂ ਸੈਂਟਰਾਥੀਰਮ ਅਤੇ ਸੋਮਰਾਜ ਕ੍ਰਮਵਾਰ ਵਿਗਿਆਨਕ ਅਤੇ ਸੰਸਿਕ੍ਰਿਤ ਨਾਵਾਂ ਉਤੇ ਆਧਾਰਿਤ ਹਨ। ਐਂਥਲਮਿੰਟੀਕਮ ਨਾਂ ਇਸ ਗੱਲ ਦਾ ਸੂਚਕ ਹੈ ਕਿ ਬੂਟਾ ਕੀੜੇ ਮਾਰਨ ਦੀ ਦਵਾਈ ਦੇ ਤੌਰ ਤੇ ਵਰਤਿਆ ਜਾਂਦਾ ਹੈ।

**ਵਰਣਨ**

ਉੱਚੀ ਸਿੱਧੀ ਬੂਟੀ; ਟਹਿਣੀਆਂ ਅਤੇ ਪੱਤੇ ਬਰੀਕ-ਬਰੀਕ ਲੂੰਆਂ ਨਾਲ ਢੱਕੇ ਹੋਏ। ਪੱਤੇ 6-10 ਸੈਂਟੀਮੀਟਰ ਲੰਬੇ, ਸਿਰਿਆਂ ਤੋਂ ਦੰਦੇਦਾਰ, ਅਧਾਰ ਤੋਂ ਪੱਤਾ ਡੰਡੀ ਵਿੱਚ ਬਦਲਦਾ। ਫੁੱਲ 1.5—2.5 ਸੈਂਟੀਮੀਟਰ ਵਿਆਸ ਦੇ, ਛੋਟੇ-ਛੋਟੇ ਗੁੱਛਿਆਂ ਵਿੱਚ, ਇਕ ਗੁੱਛੇ ਵਿੱਚ 30-40 ਛੋਟੇ—ਛੋਟੇ ਫੁੱਲ। ਫਲ (ਐਕੀਨ) 4.5—6.0 ਸੈਂਟੀਮੀਟਰ

ਲੰਬੇ, ਬੇਲਨਾਕਾਰ, ਲੂੰਅਦਾਰ, 10 ਬਰੀਕ ਕੰਡਿਆਂ ਵਾਲੇ, ਫਲ ਦੀ ਸਿਰੇ ਉਪਰਲੇ ਲੂੰ ਲਾਲ ਰੰਗ ਦੇ।

**ਵੰਡ**

ਇਹ ਬੂਟਾ ਸਾਰੇ ਭਾਰਤ ਵਿੱਚ 1500 ਮੀਟਰ ਦੀ ਉਚਾਈ ਤੱਕ ਪਾਇਆ ਜਾਂਦਾ ਹੈ। ਅਬਾਦੀਆਂ ਦੇ ਆਸ ਪਾਸ ਵਾਧੂ ਜ਼ਮੀਨਾਂ ਵਿੱਚ ਇਹ ਜ਼ਿਆਦਾ ਪਾਇਆ ਜਾਂਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਬਿਲਕੁਲ ਤਾਜ਼ੇ ਬੀਜ ਅਤੇ ਸੁੱਕੇ ਬੀਜ ਦਵਾਈ ਦੇ ਤੌਰ ਤੇ ਵਰਤੇ ਜਾਂਦੇ ਹਨ।

ਜਿਸ ਤਰ੍ਹਾਂ ਵਿਗਿਆਨਕ ਨਾਂ ਐਂਥਲਮਿੰਟਕ (ਕੀੜੇ ਮਾਰਨ ਵਾਲਾ) ਇਸ ਦਵਾਈ ਦੇ ਕੀੜੇ ਮਾਰਨ ਦੇ ਗੁਣਾਂ ਵਲ ਸੰਕੇਤ ਕਰਦਾ ਹੈ, ਇਹ ਕੀੜੇ ਮਾਰਨ ਦੀ ਇਕ ਵਧੀਆ ਦਵਾਈ ਹੈ। ਇਹ ਧਾਗੇ ਨੁਮਾ ਬਰੀਕ ਕੀੜਿਆਂ ਨੂੰ ਨਸ਼ਟ ਕਰਦੀ ਹੈ।

ਪੁਰਾਣੇ ਸਾਹਿਤ ਵਿੱਚ ਇਸ ਬੂਟੇ ਨੂੰ ਉਤੇਜਕ ਕੀਟਨਾਸ਼ਕ ਅਤੇ ਪਿਸ਼ਾਬ ਖੁਲ੍ਹ ਕੇ ਲਿਆਉਣ ਵਾਲਾ ਦਸਿਆ ਗਿਆ ਹੈ, ਪਰ ਪ੍ਰਯੋਗਾਂ ਤੋਂ ਪਤਾ ਚਲਿਆ ਹੈ ਕਿ ਇਸ ਦਵਾਈ ਵਿੱਚ ਅਜਿਹੇ ਕੋਈ ਗੁਣ ਨਹੀਂ ਹਨ। ਪੇਟ ਵਿੱਚਲੇ ਧਾਗੇਨੁਮਾ ਕੀੜਿਆਂ ਨੂੰ ਮਾਰਨ ਦੇ ਇਸ ਦਵਾਈ ਦੇ ਗੁਣ ਹਸਪਤਾਲਾਂ ਵਿੱਚ ਹੋਏ ਪ੍ਰਯੋਗਾਂ ਤੋਂ ਸਪਸ਼ਟ ਹੋ ਚੁੱਕੇ ਹਨ।

# 21. ਇਪੇਕਾਕ

*(ਇਪੇਕਾਕੁਆਨਹਾ)*

ਸੀਫਾਈਲਿਸ ਇਪੇਕਾਕੁਆਨਹਾ (ਬਰੋਟ.) ਏ. ਰਿਚ.

ਕੁਲ : ਰੂਬੀਏਸੀ

**ਵਰਣਨ**

ਛੋਟੀ ਜਹੀ, ਧਰਤੀ ਉਤੇ ਵਿਛੀ ਹੋਈ ਬੂਟੀ। ਜੜ੍ਹਾਂ ਪਤਲੀਆਂ, ਧਰਤੀ ਉਤੇ ਫੈਲੀਆਂ ਹੋਈਆਂ। ਪੱਕੀਆਂ ਜੜ੍ਹਾਂ ਗੁੱਛਿਆਂ ਵਿੱਚ।

ਪੱਤੇ ਜੋੜੇ ਵਿੱਚ ਇਕ ਦੂਜੇ ਦੇ ਆਹਮੋ-ਸਾਹਮਣੇ, ਸਿਰਿਆਂ ਤੋਂ ਨੁਕੀਲੇ ਅਤੇ ਪੱਤਿਆਂ ਦੇ ਕਿਨਾਰੇ ਇਕਸਾਰ। ਫੁੱਲ ਚਿੱਟੇ, ਛੋਟੇ, ਛੋਟੇ-ਛੋਟੇ ਗੁੱਛਿਆਂ ਵਿੱਚ।

**ਵੰਡ**

ਇਸ ਬੂਟੇ ਦਾ ਅਸਲੀ ਘਰ ਦੱਖਣੀ ਅਮਰੀਕਾ ਵਿੱਚ ਬਰਾਜ਼ੀਲ ਹੈ, ਭਾਰਤ ਵਿੱਚ ਆਸਾਮ ਅਤੇ ਬੰਗਾਲ ਵਿੱਚ ਇਸ ਦੀ ਖੇਤੀ ਹੁੰਦੀ ਹੈ। ਤਜਰਬੇ ਦੇ ਤੌਰ ਤੇ ਇਸਦੀ ਖੇਤੀ ਦੱਖਣੀ ਭਾਰਤ ਵਿੱਚ ਵੀ ਹੋਈ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਬੂਟੇ ਦੀਆਂ ਜੜ੍ਹਾਂ ਦਵਾਈ ਦੇ ਤੌਰ ਤੇ ਵਰਤੀਆਂ ਜਾਂਦੀਆਂ ਹਨ।

ਇਹ ਦਵਾਈ ਅਤਿਸਾਰ ਅਤੇ ਭੁੱਖ ਨਾ ਲਗਣ ਲਈ ਇਕ ਵਧੀਆ ਦਵਾਈ ਹੈ। ਜ਼ਿਆਦਾ ਮਾਤਰਾ ਵਿੱਚ ਦੇਣ ਨਾਲ ਇਹ ਉਲਟੀਆਂ ਲਿਆਉਂਦੀ ਹੈ ਅਤੇ ਇਸਦਾ ਇਹੀ ਗੁਣ ਖੰਘ ਤੋਂ ਆਰਾਮ ਦੇਣ ਵਿੱਚ ਕੰਮ ਆਉਂਦਾ ਹੈ। ਇਹ ਪਸੀਨਾ ਵੀ ਲਿਆਉਂਦੀ ਹੈ।

ਪੱਛਮੀ ਬੰਗਾਲ ਵਿੱਚ ਹੋ ਰਹੀ ਇਸਦੀ ਖੇਤੀ ਦੁਨੀਆਂ ਵਿੱਚ ਸਭ ਤੋ ਵੱਧ ਖੇਤੀ ਦੇ ਤੌਰ ਤੇ ਵਿਕਸਤ ਹੋ ਗਈ ਹੈ, ਇਸ ਨਾਲ ਭਾਰਤ ਦੀ ਆਪਣੀ ਜ਼ਰੂਰਤ ਭਲੀ-ਭਾਂਤ ਪੂਰੀ ਹੋ ਗਈ ਹੈ। ਇਪੇਕਾਕ ਦੀਆਂ ਜੜ੍ਹਾਂ ਦੀ ਭਾਰਤ ਤੋਂ ਦਰਾਮਦ ਦੀ ਬਹੁਤ ਸੰਭਾਵਨਾ ਹੈ, ਇਸੇ ਲਈ ਇਸ ਦੀ ਜ਼ਿਆਦਾ ਖੇਤੀ ਦੀ ਸਿਫਾਰਸ਼ ਕੀਤੀ ਗਈ ਹੈ।

# 22. ਸਿੰਕੋਨਾ

ਸਿੰਕੋਨਾ ਸਪੀਸੀਜ਼

ਕੁਲ : ਰੂਬੀਏਸੀ

*ਭਾਰਤੀ ਨਾਮ* : ਇਸਦਾ ਸਭ ਤੋਂ ਵਧ ਜਾਣਿਆ-ਪਛਾਣਿਆ ਨਾਂ ਹੈ "ਕੁਨੈਣ". ਇਹ ਨਾਂ ਕੁਨੀਨ ਦੇ ਨਾਂ ਤੋਂ ਬਣਿਆ ਹੈ ਜੋ ਕਿ ਸਿੰਕੋਨਾ ਦੀ ਛਾਲ ਤੋਂ ਪ੍ਰਾਪਤ ਹੋਣ ਵਾਲਾ ਔਸ਼ਧੀ-ਰਸਾਇਣ ਹੈ।

ਇਸ ਦਵਾਈ ਦਾ ਵਪਾਰਕ ਤੇ ਵਿਗਿਆਨਕ ਨਾਂ ਸਿੰਕੋਨਾ ਉਤੇ ਆਧਾਰਿਤ ਹੈ। ਜੀਨਸ ਸਿੰਕੋਨਾ ਮੂਲ ਰੂਪ ਵਿੱਚ ਭਾਰਤੀ ਨਹੀਂ ਹੈ ਅਤੇ ਇਸ ਦੀ ਕੋਈ ਵੀ ਜਾਤੀ ਇਥੇ ਕੁਦਰਤੀ ਰੂਪ ਵਿੱਚ ਨਹੀਂ ਮਿਲਦੀ. ਹਾਲਾਂਕਿ ਹੁਣ ਭਾਰਤ ਵਿੱਚ ਕਈ ਥਾਂ ਜਾਤੀ ਦੀ ਖੇਤੀ ਹੁੰਦੀ ਹੈ. ਇਨ੍ਹਾਂ ਵਿੱਚੋਂ ਚਾਰ ਮਹੱਤਵਪੂਰਣ ਹਨ :

1. ਸਿੰਕੋਨਾ ਕੇਲੀਸਾਇਆ ਵੈਂਡ (ਵਪਾਰਕ ਨਾਂ: ਕੈਲੀਸਾਇਆ ਛਾਲ. ਪੈਰੂਵੀਅਨ ਛਾਲ)। ਇਸ ਦੀ ਖੇਤੀ ਨੀਲਗਿਰੀ ਅਤੇ ਸਿੱਕਿਮ ਵਿੱਚ ਹੁੰਦੀ ਹੈ।
2. ਸਿੰਕੋਨਾ ਲੈਜੇਰੀਆਨਾ ਮੋਇਨ (ਤਜਾਰਤੀ ਨਾਂ ਲੈਜਰ ਬਾਰਕ) ਇਹ ਬੰਗਾਲ, ਅਸਾਮ ਅਤੇ ਦੱਖਣੀ ਭਾਰਤ ਵਿੱਚ ਬੀਜਿਆ ਜਾਂਦਾ ਹੈ ਅਤੇ ਭਾਰਤ ਵਿੱਚ ਜ਼ਿਆਦਾ ਹੋਣ ਵਾਲਾ ਸਿੰਕੋਨਾ ਹੈ।
3. ਸਿੰਕੋਨਾ ਔਫਿਸੀਨੇਲਿਸ ਐਲ. (ਵਪਾਰਕ ਨਾਂ : ਕਰਾਉਨ ਬਾਰਕ, ਲੌਕਸਾ ਬਾਰਕ)। ਇਹ ਨੀਲਗਿਰੀ ਵਿੱਚ ਬੀਜਿਆ ਜਾਂਦਾ ਹੈ।
4. ਸਿੰਕੋਨਾ ਸਕਸੀਰਬਰਾ ਪਾਵ. ਐਕਸ ਕਲੋਟਜ਼ਸ਼ (ਵਪਾਰਕ ਨਾਂ ਰੈਡ ਬਾਰਕ)। ਇਹ ਸਤਪੁੜਾ ਦੀਆਂ ਪਹਾੜੀਆਂ, ਸਿੱਕਮ ਅਤੇ ਦੱਖਣੀ ਭਾਰਤ ਵਿੱਚ ਬੀਜਿਆ ਜਾਂਦਾ ਹੈ।

ਭਾਰਤ ਵਿੱਚ ਬੀਜੀਆਂ ਜਾਣ ਵਾਲੀਆਂ ਸਿੰਕੋਨਾ ਦੀਆਂ ਜਾਤੀਆਂ ਵੱਡੇ ਤੋਂ ਦਰਮਿਆਨੇ ਆਕਾਰ ਵਾਲੇ ਦਰਖ਼ਤ ਹਨ। ਸਿੰਕੋਨਾ ਲੈਡਜੇਰੀਆਨਾ ਇਕ ਵੱਡਾ ਰੁੱਖ ਹੈ।

**ਦਵਾਈ ਅਤੇ ਇਸ ਦੇ ਗੁਣ**

ਉਪਰ ਦਸੀਆਂ ਸਿੰਕੋਨਾ ਦੀਆਂ ਸਪੀਸੀਜ਼ ਦੀ ਸੁੱਕੀ ਛਾਲ ਦਵਾਈ ਦੇ ਰੂਪ ਵਿੱਚ ਵਰਤੀ ਜਾਂਦੀ ਹੈ।

ਸਿੰਕੋਨਾ ਛਾਲ ਵਿੱਚ ਕਈ ਕਿਰਿਆਸ਼ੀਲ ਅੰਸ਼ ਹੁੰਦੇ ਹਨ, ਜਿਨ੍ਹਾਂ ਵਿੱਚੋਂ ਕੁਨੀਨ ਸਭ ਤੋਂ ਮਹੱਤਵਪੂਰਣ ਹੈ। ਕੁਨੀਨ ਮਲੇਰੀਆ ਬੁਖ਼ਾਰ ਵਿੱਚ ਆਪਣੀ ਅਸਰਦਾਰ ਵਰਤੋਂ ਵਜੋਂ ਬਹੁਤ ਜਾਣੀ-ਪਛਾਣੀ ਦਵਾਈ ਹੈ। ਇਹ ਮਲੇਰੀਏ ਨੂੰ ਬਹੁਤ ਛੇਤੀ ਕਾਬੂ ਕਰਦੀ ਹੈ ਅਤੇ ਸੰਤੁਲਿਤ ਮਾਤਰਾ ਵਿੱਚ ਵਾਰ-ਵਾਰ ਦੇਣ ਨਾਲ ਮਲੇਰੀਏ ਨੂੰ ਦੁਬਾਰਾ ਹੋਣ ਤੋਂ ਰੋਕਦੀ ਹੈ। ਕੁਨੀਨ ਕੁਝ ਦੂਜੀਆਂ ਬੈਕਟੀਰੀਅਲ ਨਾਲ ਫੈਲਣ ਵਾਲੀਆਂ ਬਿਮਾਰੀਆਂ ਉੱਤੇ ਵੀ ਕਾਬੂ ਪਾਉਂਦੀ ਹੈ ਅਤੇ ਇਸ ਤੋਂ ਬਣੀਆਂ ਕਈ ਦਵਾਈਆਂ ਨਿਮੋਨੀਆ ਅਤੇ ਅਤਿਸਾਰ ਵਿੱਚ ਫਾਇਦੇਮੰਦ ਹੁੰਦੀਆਂ ਹਨ ਅਤੇ ਇਹ ਅੱਖਾਂ ਵਿੱਚ ਪਾਉਣ ਵਾਲੀਆਂ ਦਵਾਈਆਂ ਵਿੱਚ ਵੀ ਵਰਤੀ ਜਾਂਦੀ ਹੈ।

ਕੁਝ ਵਾਯੂ ਦੇ ਦਰਦਾਂ ਵਿੱਚ ਕੁਨੀਨ ਚਮੜੀ ਉੱਤੇ ਲਾਈ ਜਾਂਦੀ ਹੈ ਅਤੇ ਗਰਾਰੇ ਕਰਨ ਦੇ ਕੰਮ ਵੀ ਆਉਂਦੀ ਹੈ।

ਜ਼ਿਆਦਾ ਮਾਤਰਾ ਵਿੱਚ ਖਾਣ ਨਾਲ ਰੋਗੀ ਕਦੇ-ਕਦੇ ਅਸਥਾਈ (ਸਥਾਈ ਵੀ ਹੋ ਸਕਦਾ ਹੈ) ਤੌਰ ਤੇ ਬੋਲਾ ਅਤੇ ਅੰਨ੍ਹਾ ਹੋ ਸਕਦਾ ਹੈ। ਇਸ ਨਾਲ ਦਿਲ ਕੱਚਾ ਹੁੰਦਾ ਹੈ ਅਤੇ ਚੱਕਰ ਆਉਂਦੇ ਹਨ। ਗਰਭਵਤੀ ਔਰਤਾਂ ਅਤੇ ਦਿਲ ਦੀਆਂ ਬਿਮਾਰੀਆਂ ਵਾਲੇ ਮਰੀਜ਼ਾਂ ਨੂੰ ਕੁਨੀਨ ਨਹੀਂ ਦਿੱਤੀ ਜਾਂਦੀ।

**ਹੋਰ ਵਰਤੋਂ**

ਕੁਨੀਨ ਅਤੇ ਸਿੰਕੋਨਾ ਵਿੱਚੋਂ ਮਿਲਣ ਵਾਲੇ ਦੂਜੇ ਅੰਸ਼ ਖੰਭ, ਫਰ ਅਤੇ ਕੱਪੜਿਆਂ ਦੀ ਸੰਭਾਲ ਵਿੱਚ ਕੀਟਨਾਸ਼ਕ ਦੇ ਤੌਰ ਤੇ ਅਤੇ ਵਾਲਾਂ ਲਈ ਟਾਨਿਕ ਦੇ ਤੌਰ ਤੇ ਵੀ ਵਰਤੇ ਜਾਂਦੇ ਹਨ।

ਕੁਨੀਨ ਕੱਢਣ ਤੋਂ ਬਾਅਦ ਬਚੀ ਸਿੰਕੋਨਾ ਦੀ ਛਾਲ ਚਮੜੇ ਦੀ ਰੰਗਾਈ ਵਿੱਚ ਵਰਤੀ ਜਾਂਦੀ ਹੈ।

# 23. ਦਾਲਚੀਨੀ

ਸਿਨਾਮੋਮਮ ਵੈਰਮ ਪਰੈਸਲ. ਸਿਨ. ਸੀ. ਜ਼ਿਲੈਨੀਕਮ ਬਲੂਮ **ਚਿੱਤਰ 8**

*ਕੁਲ* : ਲਾਊਰੇਸੀ

*ਭਾਰਤੀ ਨਾਮ* : ਹਿੰਦੀ—*ਦਾਲਚੀਨੀ*
ਬੰਗਲਾ—*ਦਾਲਚੀਨੀ, ਤਾਜ*
ਗੁਜਰਾਤੀ—*ਦਾਲਚੀਨੀ*
ਕੱਨੜ—*ਲਵਾਂਗਪੱਤੀ*
ਮਰਾਠੀ—*ਦਾਲਚੀਨੀ*
ਉੜੀਆ—*ਦਾਲਚੀਨੀ*
ਪੰਜਾਬੀ—*ਦਾਲਚੀਨੀ*
ਸੰਸਕ੍ਰਿਤ—*ਦਾਰੂਸ਼ਿਲਾ*
ਤਾਮਿਲ—*ਲਾਵਾਂਗਪੱਤੀ*

ਵਿਗਿਆਨਕ ਨਾਂ ਜ਼ੇਲੈਨੀਕਮ ਸ਼੍ਰੀਲੰਕਾ (ਸਿਲੋਨ) ਵਲ ਸੰਕੇਤ ਕਰਦਾ ਹੈ, ਜਿਥੇ ਇਹ ਰੁੱਖ ਕੁਦਰਤੀ ਰੂਪ ਵਿੱਚ ਉਗਦਾ ਮਿਲਦਾ ਹੈ।

**ਵਰਣਨ**

ਇਹ ਇਕ ਸਦਾ ਬਹਾਰ ਰੁੱਖ ਹੈ, ਭਾਵ ਰੁੱਖ ਉਤੇ ਸਾਰਾ ਸਾਲ ਹੀ ਪੱਤੇ ਲੱਗੇ ਮਿਲਦੇ ਹਨ। ਇਸਦੀ ਉਚਾਈ 6-8 ਮੀਟਰ ਹੁੰਦੀ ਹੈ। ਪੱਤੇ ਵੱਡੇ ਅੰਡੇਦਾਰ, ਮੋਟੇ, ਚਮੜੇ-ਨੁਮਾ, ਸਿਰੇ ਤੋਂ ਤਿੱਖੇ, ਚਮਕਦੇ ਹਰੇ, ਥੱਲੇ ਤੋਂ ਹਲਕੇ ਰੰਗ ਦੇ, ਪੱਤੇ ਉਤੇ 3 ਜਾਂ 5 ਮੋਟੀਆਂ ਨਸਾਂ ਪੱਤੇ ਦੇ ਅਧਾਰ ਤੋਂ ਉਸਦੇ ਅੱਧ ਤੱਕ ਜਾਂ ਸਿਰੇ ਤੱਕ। ਫੁੱਲ ਛੋਟੇ, ਵੱਡੇ-ਵੱਡੇ ਲੂੰਅਦਾਰ ਝੁੰਡਾਂ ਵਿੱਚ। ਫਲ ਲੰਬੂਤਰੇ ਜਾਂ ਅੰਡਾਕਾਰ, ਤਕਰੀਬਨ 1.5—2 ਸੈਂਟੀਮੀਟਰ ਲੰਬੇ, ਗੂੜ੍ਹੇ ਜਾਮਣੀ ਅਤੇ ਇਕ ਬੀਜ ਵਾਲੇ।

**ਵੰਡ**

ਇਹ ਰੁੱਖ ਦੱਖਣੀ ਭਾਰਤ ਵਿੱਚ ਤਕਰੀਬਨ 1500 ਮੀਟਰ ਦੀ ਉਚਾਈ ਤੱਕ ਮਿਲਦਾ ਹੈ, ਘੱਟ ਉਚਾਈ ਤੇ ਜ਼ਿਆਦਾ ਮਿਲਦਾ ਹੈ ਅਤੇ 2000 ਮੀਟਰ ਦੀ ਉਚਾਈ ਤਕ ਵੀ ਹੁੰਦਾ ਹੈ। ਭਾਰਤ ਦੇ ਕੁਝ ਹਿੱਸਿਆਂ ਵਿੱਚ ਇਸਦੀ ਖੇਤੀ ਕੀਤੀ ਜਾਂਦੀ ਹੈ। ਦੱਖਣੀ ਭਾਰਤ, ਬੰਗਾਲ, ਅਸਾਮ ਅਤੇ ਅੰਡੇਮਾਨ ਇਸਦੀ ਖੇਤੀ ਲਈ ਜ਼ਿਆਦਾ ਢੁਕਵੇਂ ਮੰਨੇ ਜਾਂਦੇ ਹਨ।




ਚਿੱਤਰ ੪. ਦਾਲਚੀਨੀ (ਸਿਨਾਮੋਮਮ ਵੈਰਮ)

**ਦਵਾਈ ਅਤੇ ਇਸ ਦੇ ਗੁਣ**

ਇਸ ਰੁੱਖ ਦੀਆਂ ਟਹਿਣੀਆਂ ਕਟ ਦਿੱਤੀਆਂ ਜਾਂਦੀਆਂ ਹਨ ਅਤੇ ਇਨ੍ਹਾਂ ਦੀ ਛਾਲ ਉਤਾਰ ਲਈ ਜਾਂਦੀ ਹੈ। ਅੰਦਰਲੀ ਸੁੱਕੀ ਛਾਲ ਨੂੰ ਦਾਲਚੀਨੀ ਕਿਹਾ ਜਾਂਦਾ ਹੈ।

ਇਹ ਦਵਾਈ ਦਸਤਾਂ, ਜੀਅ ਮਤਲਾਉਣਾ ਅਤੇ ਉਲਟੀਆਂ ਵਿੱਚ ਵਰਤੀ ਜਾਂਦੀ ਹੈ। ਇਹ ਜ਼ਿਆਦਾਤਰ ਮਸਾਲੇ ਦੇ ਤੌਰ ਤੇ ਵਰਤੀ ਜਾਂਦੀ ਹੈ।

ਛਾਲ ਵਿੱਚੋਂ ਨਿਕਲਣ ਵਾਲੇ ਤੇਲ ਨੂੰ ਦਾਲਚੀਨੀ ਦਾ ਤੇਲ ਕਿਹਾ ਜਾਂਦਾ ਹੈ ਅਤੇ ਇਸਦੇ ਗੁਣ ਦਾਲਚੀਨੀ ਵਰਗੇ ਹੀ ਹਨ ਅਤੇ ਕਈ ਵਾਰ ਇਸ ਨੂੰ ਦਾਲਚੀਨੀ ਤੋਂ ਜ਼ਿਆਦਾ ਚੰਗਾ ਸਮਝਿਆ ਜਾਂਦਾ ਹੈ।

ਇਸਨੂੰ ਪੇਟ ਦਰਦ ਅਤੇ ਹਾਜ਼ਮਾ ਠੀਕ ਕਰਨ ਵਾਲੀ ਦਵਾਈ ਦੇ ਰੂਪ ਵਿੱਚ ਵਰਤਿਆ ਜਾਂਦਾ ਹੈ। ਇਹ ਅੰਤੜੀਆਂ ਦੀ ਕਮਜ਼ੋਰੀ ਅਤੇ ਅਫਾਰਾ ਨੂੰ ਆਰਾਮ ਪਹੁੰਚਾਉਂਦੀ ਹੈ। ਇਹ ਕਈ ਕਿਸਮ ਦੇ ਜਰਾਸੀਮ ਅਤੇ ਉਲੀਆਂ ਦਾ ਨਾਸ ਕਰਦੀ ਹੈ।

**ਹੋਰ ਵਰਤੋਂ**

ਪੱਤਿਆਂ ਵਿੱਚੋਂ ਮਿਲਣ ਦਾਲਾ ਤੇਲ ਮਿਠਾਈਆਂ, ਸਾਬਣਾਂ ਆਦਿ ਵਿੱਚ ਖ਼ੁਸ਼ਬੂ ਲਈ ਅਤੇ ਉਨ੍ਹਾਂ ਨੂੰ ਖ਼ਰਾਬ ਹੋਣ ਤੋਂ ਬਚਾਈ ਰੱਖਣ ਲਈ ਵਰਤਿਆ ਜਾਂਦਾ ਹੈ। ਕਈ ਕਿਸਮ ਦੇ ਜੋੜਾਂ ਦੇ ਦਰਦਾਂ ਵਿੱਚ ਇਸਦੀ ਮਾਲਿਸ਼ ਕੀਤੀ ਜਾਂਦੀ ਹੈ।

**ਹੋਰ ਜਾਤੀਆਂ**

ਜੀਨਸ ਸਿਨਾਮੋਮਮ ਦੀਆਂ ਹੋਰ ਕਈ ਲਾਭਦਾਇਕ ਜਾਤੀਆਂ ਵੀ ਹਨ।

ਸਿ. ਕੈਂਫੋਰਾ (ਐਲ.) ਪਰੈਸਲ (ਕੈਂਫਰ ਦਾ ਰੁੱਖ, ਕਪੂਰ) ਦੀ ਖੇਤੀ ਭਾਰਤ ਵਿੱਚ ਨੀਲਗਿਰੀ ਵਿੱਚ ਹੁੰਦੀ ਹੈ ਅਤੇ ਉੱਤਰੀ-ਭਾਰਤ ਦੇ ਕੁਝ ਬੋਟੈਨੀਕਲ ਬਾਗਾਂ ਵਿੱਚ ਵੀ ਇਹ ਬੀਜਿਆ ਜਾਂਦਾ ਹੈ। ਇਸ ਰੁੱਖ ਦੇ ਪੱਤਿਆਂ ਅਤੇ ਲੱਕੜੀ ਦੇ ਕਸ਼ੀਦੀਕਰਨ ਨਾਲ ਕਪੂਰ (ਕੈਂਫਰ) ਨਿਕਲਦਾ ਹੈ। ਇਹ ਆਮ ਤੌਰ ਤੇ ਮੋਚ, ਸੋਜ਼ਸ਼ ਅਤੇ ਜੋੜਾਂ ਦੇ ਦਰਦਾਂ ਵਿੱਚ ਮਾਲਿਸ਼ ਲਈ ਵਰਤਿਆ ਜਾਂਦਾ ਹੈ। ਕਈ ਕਿਸਮ ਦੇ ਦਸਤਾਂ ਵਿੱਚ ਅਤੇ ਦਿਲ ਲਈ ਉਤੇਜਕ ਦੇ ਤੌਰ ਤੇ ਇਹ ਦਵਾਈ ਦੇ ਰੂਪ ਵਿੱਚ ਖਾਧਾ ਜਾਂਦਾ ਹੈ।

ਕਪੂਰ ਹੋਰ ਵੀ ਕਈ ਢੰਗਾਂ ਨਾਲ ਵਰਤਿਆ ਜਾਂਦਾ ਹੈ ਅਤੇ ਭਾਰਤ ਵਿੱਚ ਹਰ ਸਾਲ 5000 ਕਵਿੰਟਲ ਕਪੂਰ ਦੀ ਦਰਾਮਦ (ਆਯਾਤ) ਹੁੰਦੀ ਹੈ (ਹੁਣ ਕਪੂਰ ਤੁਲਸੀ ਦੀਆਂ ਕੁਝ ਜਾਤੀਆਂ ਵਿੱਚੋਂ ਵੀ ਕੱਢਿਆ ਜਾਂਦਾ ਹੈ।)

ਸੀ. ਤਾਮਲਾ ਨੀਸ ਐਂਡ ਐਬੈਰਮ (ਹਿੰਦੀ—ਤੇਜਪਾਤ, ਸੰਸਕ੍ਰਿਤੀ—ਤਾਮਲਪੱਤਰਾ, ਤਾਮਿਲ—ਤਾਲਿਸ ਪੱਤਰੀ) ਜਾਂ ਭਾਰਤੀ ਕੈਸੀਆ ਬਾਹਰੀ ਅਤੇ ਮੱਧ-ਹਿਮਾਲਾ ਵਿੱਚ ਆਸਾਮ ਤੇ ਬੰਗਾਲ ਦੇ ਕੁਝ ਹਿੱਸਿਆਂ ਵਿੱਚ ਹੁੰਦਾ ਹੈ। ਪੱਤੇ ਜ਼ਿਆਦਾ ਮਸਾਲੇ ਦੇ ਤੌਰ ਤੇ ਵਰਤੇ ਜਾਂਦੇ ਹਨ। ਇਹ ਹਾਜ਼ਮਾ ਵਧਾਉਣ ਲਈ, ਪੇਟ ਦੇ ਦਰਦ ਵਿੱਚ ਅਤੇ ਦਸਤਾਂ ਵਿੱਚ ਵੀ ਵਰਤੇ ਜਾਂਦੇ ਹਨ।

# 24. ਕੌੜੀ ਸੁਰੰਜਨ

ਕੋਲਚੀਕਮ ਲੁਟੀਅਮ ਬੇਕਰ

ਕੁਲ : ਲਿਲੀਏਸੀ

*ਭਾਰਤੀ ਨਾਮ* : ਹਿੰਦੀ—*ਹਿਰਨਤੂਤੀਆ*
ਗੁਜਰਾਤੀ—*ਹਿਰਨੀਆਤੂਥ*
ਕਸ਼ਮੀਰੀ—*ਇਰਕਮ, ਮੁੰਦ*
ਪੰਜਾਬੀ—*ਸੁਰੰਜਨ-ਕੜਵੀ*
ਸੰਸਕ੍ਰਿਤ—*ਹਿਰਨਿਆਤੂਥ*

ਵਪਾਰਕ ਨਾਂ ਵਿਗਿਆਨਕ ਨਾਂ ਤੇ ਰੱਖਿਆ ਗਿਆ ਹੈ। ਇਸ ਬੂਟੇ ਤੋਂ ਮਿਲਣ ਵਾਲੇ ਬੀਜ ਕੋਲਚੀਕਮ ਬੀਜ ਅਤੇ ਇਸਦਾ ਜ਼ਮੀਨ ਅੰਦਰਲਾ ਤਣਾ (ਜਿਸਨੂੰ ਅੰਗਰੇਜ਼ੀ ਵਿੱਚ ਕਾਰਮ ਕਹਿੰਦੇ ਹਨ) "ਕਾਲਚੀਕਮ ਕਾਰਮ" ਵਪਾਰਕ ਵਸਤੂਆਂ ਹਨ।

**ਵਰਣਨ**
ਵਾਰਸ਼ਿਕ ਬੂਟੀ, ਕਾਰਮ ਰੰਗ ਵਿੱਚ ਭੂਰੇ, ਤਕਰੀਬਨ ਕੋਨ ਦੀ ਸ਼ਕਲ ਵਿੱਚ ਇਕ ਸਿਰੇ ਤੋਂ ਚਪਟੇ ਅਤੇ ਦੂਜੇ ਸਿਰੇ ਤੋਂ ਗੋਲ। ਪੱਤੇ ਪਤਲੇ, ਅੱਗੋਂ ਚੌੜੇ, ਫਲ ਦੀ ਅਵਸਥਾ ਤਕ ਅਕਾਰ ਵਿੱਚ ਵੱਡੇ ਹੁੰਦੇ, 15–30 ਸੈਂਟੀਮੀਟਰ ਲੰਬੇ, 0.8—1.5 ਸੈਂਟੀਮੀਟਰ ਚੌੜੇ, ਫੁੱਲ ਵੱਡੇ-ਵੱਡੇ, 2.5–4 ਸੈਂਟੀਮੀਟਰ ਵਿਆਸ, 7–10 ਸੈਂਟੀਮੀਟਰ ਲੰਬੇ, ਪੀਲੇ ਰੰਗ ਦੇ ਫਲ 2.5—4 ਸੈਂਟੀਮੀਟਰ ਲੰਬੇ, ਚੁੰਝ ਮੁੜੀ ਹੋਈ।

**ਵੰਡ**
ਇਹ ਬੂਟਾ ਉੱਤਰੀ-ਪੱਛਮੀ ਹਿਮਾਲਾ ਵਿੱਚ ਤਕਰੀਬਨ 700 ਤੋਂ 2800 ਮੀਟਰ ਤੱਕ ਦੀ ਉਚਾਈ ਉਤੇ ਮਿਲਦਾ ਹੈ। ਆਮ ਤੌਰ ਤੇ ਇਹ ਜੰਗਲ ਦੇ ਬਾਹਰੀ ਕਿਨਾਰਿਆਂ ਜਾਂ ਖੁੱਲ੍ਹੇ ਘਾਹ ਦੇ ਮੈਦਾਨਾਂ ਵਿੱਚ ਹੁੰਦਾ ਹੈ।

**ਦਵਾਈ ਅਤੇ ਇਸ ਦੇ ਗੁਣ**
ਫੁੱਲ ਆਉਣ ਦੀ ਅਵਸਥਾ ਤੋਂ ਪਹਿਲਾਂ ਇਕੱਠਾ ਕੀਤਾ ਇਸ ਬੂਟੇ ਦਾ ਜ਼ਮੀਨ ਅੰਦਰਲਾ ਤਣਾ ਕਾਲਚੀਕਮ-ਕਾਰਮ ਦੇ ਨਾਂ ਨਾਲ ਅਤੇ ਪੱਕੇ ਸੁਕਾਏ ਬੀਜ ਕਾਲਚੀਕਮ ਬੀਜ ਨਾਂ ਦੀ ਦਵਾਈ ਅਖਵਾਉਂਦੇ ਹਨ। ਕਾਰਮ ਵਿੱਚੋਂ ਕੋਲਚੀਸੀਨ ਨਾਂ ਦਾ ਕਿਰਿਆਸ਼ੀਲ

ਅੰਸ਼ ਨਿਕਲਦਾ ਹੈ (ਇਹ ਗਠੀਏ ਦੀ ਸੋਜ਼ ਅਤੇ ਦਰਦ ਵਿੱਚ ਲਾਭਦਾਇਕ ਹੁੰਦਾ ਹੈ। ਮਨੁੱਖਾਂ ਵਿੱਚ ਹੋਏ ਪ੍ਰਯੋਗਾਂ ਤੋਂ ਪਤਾ ਲੱਗਿਆ ਹੈ ਕਿ ਕੋਲਚੀਕਮ ਦੀ ਥੋੜ੍ਹੀ ਮਾਤਰਾ ਬਹੁਤੀ ਦੇਰ ਤਕ ਦਿੰਦੇ ਰਹਿਣ ਨਾਲ ਤਕਰੀਬਨ 60 ਫੀਸਦੀ ਬਿਮਾਰਾਂ ਨੂੰ ਲਾਭ ਹੋਇਆ ਹੈ। ਪਰ ਇਹ ਦਵਾਈ ਅੰਤੜੀਆਂ ਵਿੱਚ ਤੇਜ਼ ਬੇਚੈਨੀ ਪੈਦਾ ਕਰਦੀ ਹੈ, ਇਸ ਲਈ ਇਸ ਦਵਾਈ ਨੂੰ ਬੈਲਾਡੋਨਾ ਜਾਂ ਹਾਇਓਸਾਇਆਮਸ ਨਾਲ ਦੇਣ ਦੀ ਸਿਫਾਰਸ਼ ਕੀਤੀ ਜਾਂਦੀ ਹੈ।

ਬੀਜ ਵਿੱਚ ਅਤੇ ਖ਼ਾਸ ਕਰਕੇ ਬੀਜ ਦੇ ਛਿਲਕੇ ਵਿੱਚ ਵੀ ਕਾਲਚੀਸੀਨ ਹੁੰਦੀ ਹੈ। ਇਹ ਵੀ ਕਾਰਮ ਵਾਂਗ ਦੀ ਦਵਾਈ ਦੇ ਰੂਪ ਵਿੱਚ ਵਰਤੇ ਜਾਂਦੇ ਹਨ।

ਕੈਂਸਰ ਗ੍ਰਸਤ ਤੰਤੂਆਂ ਉੱਤੇ ਕਾਲਚੀਸੀਨ ਦੇ ਪ੍ਰਭਾਵ ਦੀ ਖੋਜ ਵੀ ਕੀਤੀ ਗਈ ਹੈ। ਕਾਲਚੀਸੀਨ ਕੈਂਸਰ ਪ੍ਰਭਾਵਿਤ ਸੈਲਾਂ ਦੀ ਵੰਡ ਨੂੰ ਰੋਕਦੀ ਹੈ ਅਤੇ ਇਹਨਾਂ ਨੂੰ ਐਕਸਰੇ ਕਿਰਨਾਂ ਦੇ ਜ਼ਿਆਦਾ ਅਸਰ ਅਧੀਨ ਕਰਦੀ ਹੈ। ਇਹ ਪ੍ਰਯੋਗ ਅਜੇ ਚਲ ਰਹੇ ਹਨ ਅਤੇ ਕਾਲਚੀਸੀਨ ਨੂੰ ਅਜੇ ਕੈਂਸਰ ਦੀ ਦਵਾਈ ਦਾ ਦਰਜਾ ਪ੍ਰਾਪਤ ਨਹੀਂ ਹੋਇਆ।

ਇਹ ਬੂਟਾ ਹਿਮਾਲਾ ਦੀ ਉਚਾਈ ਵਾਲੇ ਖੇਤਰਾਂ ਵਿੱਚ (1500–3000 ਮੀਟਰ ਉਚਾਈ) ਬੀਜਿਆ ਜਾ ਸਕਦਾ ਹੈ।

**ਹੋਰ ਵਰਤੋਂ**

ਕਾਲਚੀਸੀਨ ਬੂਟਿਆਂ ਦੀ ਨਸਲ ਸੁਧਾਰਣ ਲਈ ਵਿਗਿਆਨਕ ਪ੍ਰਯੋਗਾਂ ਵਿੱਚ ਵਰਤੀ ਜਾਂਦੀ ਹੈ। ਇਹ ਬਹੁਸੂਤਰ-ਗੁਣਿਤਾ (ਪਾਲੀਪਲਾਇਡੀ) ਪੈਦਾ ਕਰਦੀ ਹੈ, ਭਾਵ ਬੂਟੇ ਦੀ ਮੁਢਲੇ ਕਰੋਮੋਸੋਮ ਗਿਣਤੀ ਨੂੰ ਵਧਾਉਂਦੀ ਹੈ।

# 25. ਮਮੀਰਾ (ਕਾਪਟਿਸ)

ਕਾਪਟਿਸ ਟੀਟਾ ਵਾਲ

*ਕੁਲ* : ਰੇਨੁਨਕੁਲੇਸੀ

*ਭਾਰਤੀ ਨਾਮ* : ਹਿੰਦੀ—*ਮਮੀਰਾ, ਮਿਸ਼ਮੀ ਟੀਟਾ*
ਅਸਾਮੀ—*ਟੀਟਾ,* ਬੰਗਲਾ—*ਟੀਟਾ*
ਗੁਜਰਾਤੀ—*ਮਮੀਰਾ*

(ਮਿਸ਼ਮੀ-ਅਰੋਂਗ, ਪਾਵਾ)

ਵਿਸ਼ੇਸ਼ ਨਾਂ ਸਥਾਨਕ ਨਾਂ ਉੱਤੇ ਅਧਾਰਿਤ ਹੈ।

**ਵਰਣਨ**
ਛੋਟੀ ਜਹੀ ਤਣਾ-ਰਹਿਤ ਬੂਟੀ; ਜੜ੍ਹਾਂ ਲੱਕੜ-ਨੁਮਾ, ਸੁਨਹਿਰੀ ਪੀਲੀਆਂ, ਸੰਘਣੇ ਲੂੰਆਂ ਵਾਲੀਆਂ, ਬਹੁਤ ਕੌੜੀਆਂ। ਪੱਤੇ ਸੰਜੁਕਤ, ਮੁਲਾਇਮ, ਪੱਤੀ 5–7.5 ਸੈਂਟੀਮੀਟਰ ਲੰਬੀ, ਬਰਛੇਦਾਰ, ਅੰਡਾਕਾਰ, ਦੀਰਣ-ਖੰਭ ਆਕਾਰ। ਫੱਲ 1–3, ਛੋਟੇ, ਇਕਸਾਰ, ਚਿੱਟੇ; ਫਲ ਬਹੁ-ਬੀਜੀ ਪੋਟਲੀ; ਬੀਜ ਕਾਲੇ।

**ਵੰਡ**
ਭਾਰਤ ਵਿੱਚ ਅਰੁਣਾਚਲ ਪ੍ਰਦੇਸ਼ ਦੀਆਂ ਮਿਸ਼ਮੀ ਪਹਾੜੀਆਂ ਦੇ ਗਰਮ ਇਲਾਕੇ।

**ਦਵਾਈ ਅਤੇ ਇਸ ਦੇ ਗੁਣ**
ਸੁੱਕੀਆਂ ਜੜ੍ਹਾਂ ਵਪਾਰਕ ਤੀਤਾ ਜੜ੍ਹਾਂ ਨਾਂ ਦੀ ਦਵਾਈ ਹਨ। ਇਹ ਇਕ ਟਾਨਿਕ ਹੈ, ਹਾਜ਼ਮੇਦਾਰ, ਕਮਜ਼ੋਰੀ ਵਿੱਚ ਅਸਰਦਾਇਕ ਅਤੇ ਮਲੇਰੀਏ ਵਰਗੇ ਬੁਖ਼ਾਰਾਂ ਵਿੱਚ ਵੀ ਵਰਤਿਆ ਜਾਂਦਾ ਹੈ।

ਇਸ ਵਿੱਚੋਂ ਬਰਬੇਰੀਨ ਵਰਗ ਦੀਆਂ ਅਲਕਲਾਇਡ ਮਿਲਦੀਆਂ ਹਨ। ਨਿਰਯਾਤ ਲਈ ਇਕ ਮਹੱਤਵਪੂਰਣ ਦਵਾਈ ਹੈ। ਇਸਦੇ ਅਤਿ ਨੇ ਇਸਦੀ ਕੁਦਰਤੀ ਹੋਂਦ ਨੂੰ ਖ਼ਤਰਾ ਪੈਦਾ ਕਰ ਦਿੱਤਾ ਹੈ ਅਤੇ ਇਸਦੀ ਨਿਰਯਾਤ ਬੰਦ ਕਰ ਦਿੱਤੀ ਗਈ ਹੈ।

ਥੈਲਿਕਟਰਮ ਅਤੇ ਪਿਕਰੋਰਹਿਜ਼ਾ ਨਾਂ ਦੀਆਂ ਬੂਟੀਆਂ ਦੀ ਇਸ ਵਿੱਚ ਮਿਲਾਵਟ ਕੀਤੀ ਜਾਂਦੀ ਹੈ।

# 26. ਕੌਸੀਨੀਅਮ

ਕੌਸੀਨੀਅਮ ਫੈਨੀਸਟਰਾਟਮ (ਗਾਇਰਟਨ.) ਕੋਲਬਰ.

*ਕੁਲ* : ਮੈਨੀਸਪਰਮੇਸੀ

*ਭਾਰਤੀ ਨਾਮ* : ਹਲਦੀ—*ਝਾੜੀ ਹਲਦੀ*
ਬੰਗਲਾ—*ਹਲਦੀਗਚ*
ਗੁਜਰਾਤੀ—*ਝਾੜੀ ਹਲਦ*
ਕੱਨੜ—*ਮਾਰਮੰਜਲੀ*
ਮਰਾਠੀ—*ਵੈਨੀਵੇਲ,* ਸੰਸਕ੍ਰਿਤ—*ਦਾਰੂਹਰਿਦਰਾ*
ਤਾਮਿਲ—*ਮਾਰਮੰਜਲੀ,* ਤੇਲਗੂ—*ਮਾਨੂ ਪਸੂਪੂ*

**ਵਰਣਨ**
ਇਕ ਤਗੜੀ ਲੱਕੜਦਾਰ ਵੇਲ-ਨੁਮਾ ਝਾੜੀ, ਛਾਲ ਪੀਲੀ, ਛੋਟੀ ਹੁੰਦੀ ਸੰਘਣੇ ਵਾਲਾਂ ਵਾਲੀ; ਪੱਤੇ ਚਮੜੇ-ਨੁਮਾ, ਚਮਕਦੇ, ਉਪਰੋਂ ਸਾਫ ਅਤੇ ਥੱਲੇ ਤੋਂ ਥੋੜ੍ਹੇ ਲੂੰਅਦਾਰ. ਗੋਲਾਕਾਰ, ਅੱਗੋਂ ਤਿੱਖੇ, 5-7 ਮੁੱਖ ਨਸਾਂ। ਫੁੱਲ ਬਹੁਤ ਛੋਟੇ ਗੁੱਛਿਆਂ ਵਿੱਚ।

**ਵੰਡ**
ਪੌਦਾ ਸਾਰੇ ਦੱਖਣੀ ਭਾਰਤ ਵਿੱਚ ਹੁੰਦਾ ਹੈ ਖ਼ਾਸ ਕਰਕੇ ਪੱਛਮੀ ਘਾਟ ਉਤੇ।

**ਦਵਾਈ ਅਤੇ ਇਸ ਦੇ ਗੁਣ**
ਬੂਟੇ ਦੀਆਂ ਸੁੱਕੀਆਂ ਟਹਿਣੀਆਂ ਦਵਾਈ ਬਣਦੀਆਂ ਹਨ ਅਤੇ ਇਨ੍ਹਾਂ ਵਿੱਚ ਬਰਬੇਰੀਨ ਦਾ ਇਕ ਰਸਾਇਣਕ ਯੋਗਿਕ ਹੁੰਦਾ ਹੈ।

ਇਹ ਦਵਾਈ ਬੁਖ਼ਾਰਾਂ, ਆਮ ਕਮਜ਼ੋਰੀ ਅਤੇ ਬਦਹਜ਼ਮੀ ਵਿੱਚ ਫਾਇਦੇਮੰਦ ਰਹਿੰਦੀ ਹੈ। ਇਹ ਕੀਟਨਾਸ਼ਕ ਵੀ ਸਮਝੀ ਜਾਂਦੀ ਹੈ ਅਤੇ ਇਸ ਕਰਕੇ ਜ਼ਖ਼ਮਾਂ ਉਤੇ ਲਾਉਣ ਲਈ ਵਰਤੀ ਜਾਂਦੀ ਹੈ। ਬੂਟੇ ਦੀਆਂ ਜੜ੍ਹਾਂ ਵੀ ਕੀਟਨਾਸ਼ਕ ਗੁਣਾਂ ਵਾਲੀਆਂ ਹਨ।

**ਹੋਰ ਵਰਤੋਂ**
ਟਹਿਣੀਆਂ ਵਿੱਚੋਂ ਪੀਲਾ ਰੰਗ ਨਿਕਲਦਾ ਹੈ, ਜਿਹੜਾ ਇਕੱਲਾ ਹੀ ਜਾਂ ਹਲਦੀ ਵਿੱਚ ਮਿਲਾ ਕੇ ਵਰਤਿਆ ਜਾਂਦਾ ਹੈ।

# 27. ਕਿਉਲੀ (ਕੌਸਟਸ)

ਕੌਸਟਸ ਸਪੀਸਿਓਸਸ (ਕੋਇਨ. ਐਕਸ ਰੈਟਜ.) ਸਮ **ਪਲੇਟ x**

*ਕੁਲ* : ਜਿੰਗੀਬਰੇਸੀ

*ਭਾਰਤੀ ਨਾਮ* : ਹਿੰਦੀ—*ਕਿਓ*
ਬੰਗਲਾ—*ਕੁਸਟ*
ਗੁਜਰਾਤੀ—*ਪੋਕਰਾਮੂਲ*
ਕੱਨੜ—*ਚੇਂਗਲਵਾਕੋਸ਼ਟੂ*
ਮਲਿਆਲਮ—*ਕੋਇਟਮ, ਚਿੱਨਾਕੂਵਾ*
ਮਰਾਠੀ—*ਪੇਨਵਾ*
ਪੰਜਾਬੀ—*ਕਿਉਲੀ*
ਸੰਸਕ੍ਰਿਤ—*ਦੁਸ਼ਟਾ*
ਤਾਮਿਲ—*ਕੌਟਾਮ, ਕੁਰੋਰਮ*
ਤੇਲਗੂ—*ਕਿਮੂਕਾ*

**ਵਰਣਨ**

ਧਰਤੀ ਦੇ ਸਮਾਨਾਂਤਰ ਸਿੱਧੀ, ਗੰਢਦਾਰ ਜੜ੍ਹਾਂ ਵਾਲੀ ਬੂਟੀ। ਪੱਤੇ 15-30 ਸੈਂਟੀਮੀਟਰ ਲੰਬੇ, ਬਿਨਾਂ ਪੱਤਾ-ਡੰਡੀ ਤੋਂ, ਥੱਲੇ ਪਾਸੇ ਰੇਸ਼ਮੀ ਲੂੰ। ਫੁੱਲ ਚਿੱਟੇ ਲਾਲ ਬਰੈਕਟ ਵਾਲੇ, ਟਿਊਬਨੁਮਾ, ਸੰਘਣੇ ਅਤੇ 5-13 ਸੈਂਟੀਮੀਟਰ ਲੰਬੇ ਸਿੱਟੇ ਉਤੇ। ਫਲ ਲਾਲ, ਤਿਕੋਨੇ ਕੈਪਸੂਲ ਨੁਮਾ (ਵਿਆਸ 2 ਸੈਂਟੀਮੀਟਰ); ਬੀਜ ਕਾਲੇ।

**ਵੰਡ**

ਇਹ ਬੂਟਾ ਸਾਰੇ ਭਾਰਤ ਵਿੱਚ ਪਾਇਆ ਜਾਂਦਾ ਹੈ, ਖ਼ਾਸ ਕਰਕੇ ਮੈਦਾਨਾਂ ਵਿੱਚ 1200 ਮੀਟਰ ਦੀ ਉਚਾਈ ਤੱਕ। ਬਿਨਾਂ ਖੇਤੀ ਤੋਂ ਪਈ ਧਰਤੀ ਉਪਰ ਇਹ ਆਮ ਮਿਲਦਾ ਹੈ। ਇਸਦੀ ਸਜਾਵਟੀ ਬੂਟੇ ਦੇ ਤੌਰ ਤੇ ਅਤੇ ਇਸਦੀ ਜੜ੍ਹਾਂ ਲਈ ਖੇਤੀ ਕੀਤੀ ਜਾਂਦੀ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਬੂਟੇ ਦੀਆਂ ਤਾਜ਼ੀਆਂ ਅਤੇ ਸੁੱਕੀਆਂ ਕੰਦੇਦਾਰ ਜੜ੍ਹਾਂ ਦਵਾਈ ਦੇ ਤੌਰ ਤੇ ਵਰਤੀਆਂ ਜਾਂਦੀਆਂ ਹਨ, ਲੇਸਦਾਰ ਅਤੇ ਕਸੈਲੀਆਂ ਹੁੰਦੀਆਂ ਹਨ। ਇਹ ਜੁਲਾਬ

ਲਾ ਦਿੰਦੀਆਂ ਹਨ ਅਤੇ ਟਾਨਿਕ ਗੁਣਾਂ ਵਾਲੀਆਂ ਸਮਝੀਆਂ ਜਾਂਦੀਆਂ ਹਨ। ਜੜ੍ਹਾਂ ਜੁਲਾਬ ਰੋਕਦੀਆਂ ਵੀ ਹਨ ਅਤੇ ਉੱਤਰ ਪ੍ਰਦੇਸ਼ ਵਿੱਚ ਇਹ ਟਾਨਿਕ ਪੇਟ ਦੇ ਕੀਟ-ਨਾਸ਼ਕ ਅਤੇ ਕਾਮ-ਉਤੇਜਕ ਦੇ ਤੌਰ ਤੇ ਵਰਤੀਆਂ ਜਾਂਦੀਆਂ ਹਨ। ਜੜ੍ਹਾਂ ਬੁਖਾਰ, ਖੰਘ, ਬਦਹਜ਼ਮੀ, ਕਿਰਮਾਂ, ਚਰਮ ਰੋਗ ਅਤੇ ਸੱਪ ਡੰਗਣ ਦੀ ਦਵਾਈ ਦੇ ਤੌਰ ਤੇ ਵਰਤੀਆਂ ਜਾਂਦੀਆਂ ਹਨ।

ਇਸ ਸਪੀਸੀਜ਼ ਵਿੱਚੋਂ ਮਿਲਣ ਵਾਲੇ ਰਸਾਇਣ ਸਟੀਰਾਇਡ ਵਰਗ ਦੀਆਂ ਦਵਾਈਆਂ ਬਨਾਉਣ ਲਈ ਸਥਾਨਕ ਸਮੱਗਰੀ ਹਨ। ਪਰ ਇਸ ਵਿੱਚ ਡਾਇਓਸਜੈਨਿਨ ਨਾਂ ਦਾ ਰਸਾਇਣ ਡਾਇਓਸਕੋਰੀਆ ਸਪੀਸੀਜ਼ ਨਾਲੋਂ ਘੱਟ ਮਾਤਰਾ ਵਿੱਚ ਹੁੰਦਾ ਹੈ।

ਇਸ ਬੂਟੇ ਵਿੱਚੋਂ ਨਿਕਲਣ ਵਾਲੇ ਸਟੀਰਾਇਡ ਵਿੱਚ ਗਰਭ ਨਿਰੋਧਕ, ਸੋਜ਼ਿਸ਼ ਰੋਕਣ ਵਾਲੇ ਅਤੇ ਜੋੜਾਂ ਦੇ ਦਰਦ ਰੋਕਣ ਵਾਲੇ ਗੁਣਾਂ ਦੀ ਪਰਖ ਹੋ ਚੁੱਕੀ ਹੈ। ਕੁਝ ਸਟੀਰਾਇਡ ਵਿੱਚ ਸਥਾਨ ਸੁੰਨ ਕਰਨ ਦਾ ਗੁਣ ਵੀ ਹੁੰਦਾ ਹੈ।

ਜੜ੍ਹ ਗੰਢਾਂ ਵਿੱਚ ਪੇਟ ਦਰਦ ਨਾਸ਼ਕ, ਦਿਲ ਲਈ ਤਾਕਤਵਰ, ਹਾਈਡਰੋਕੋਲੈਰਿਟਿਕ, ਮੂਤਰਲ ਅਤੇ ਦਿਲ ਦੀ ਬਿਮਾਰੀ ਲਈ ਫਾਇਦੇਮੰਦ ਗੁਣ ਪਾਏ ਗਏ ਹਨ।

### ਹੋਰ ਵਰਤੋਂ

ਜੜ੍ਹ ਗੰਢਾਂ ਉਬਾਲ ਕੇ ਖਾਣ ਦੇ ਕੰਮ ਆਉਂਦੀਆਂ ਹਨ। ਇਹਨਾਂ ਵਿੱਚ ਸਟਾਰਚ (ਨਿਸਾਸ਼ਤਾ) ਕਾਫੀ ਮਾਤਰਾ ਵਿੱਚ ਹੁੰਦਾ ਹੈ ਅਤੇ ਦੂਜੀਆਂ ਗੰਢਦਾਰ ਜੜ੍ਹਾਂ ਦੇ ਮੁਕਾਬਲੇ ਇਹਨਾਂ ਦੇ ਵਿੱਚ ਰੇਸ਼ੇ ਦੀ ਮਾਤਰਾ ਜ਼ਿਆਦਾ ਹੁੰਦੀ ਹੈ।

# 28. ਸਿੰਬੋਪੋਗਾਨ

ਸਿੰਬੋਪੋਗਾਨ ਸਪੀਸੀਜ਼ **ਪਲੇਟ I**

ਕੁਲ : ਗਰਾਮੀਨੇਈ

ਭਾਰਤ ਵਿੱਚ ਸਿੰਬੋਪੋਗਾਨ ਦੀਆਂ ਕਈ ਜਾਤੀਆਂ ਹੁੰਦੀਆਂ ਹਨ ਅਤੇ ਕੁਝ ਦੀ ਖੇਤੀ ਕੀਤੀ ਜਾਂਦੀ ਹੈ। ਭਾਵੇਂ ਇਹਨਾਂ ਵਿੱਚੋਂ ਕੁਝ ਜਾਤੀਆਂ ਵਿੱਚ ਦਵਾਈ ਵਾਲੇ ਗੁਣ ਪਾਏ ਜਾਂਦੇ ਹਨ ਪਰ ਇਹਨਾਂ ਵਿੱਚੋਂ ਕੋਈ ਵੀ ਜ਼ਿਆਦਾ ਮਹੱਤਵਪੂਰਣ ਨਹੀਂ।

ਸਿੰਬੋਪੋਗਾਨ ਪਰਜਾਤੀ ਦੇ ਘਾਹ ਆਮ ਤੌਰ ਤੇ ਉੱਚੀਆਂ ਅਤੇ ਖ਼ੁਸ਼ਬੂਦਾਰ ਬੂਟੀਆਂ ਹੁੰਦੀਆਂ ਹਨ। ਇਹਨਾਂ ਵਿੱਚੋਂ ਮਿਲਣ ਵਾਲਾ ਖ਼ੁਸ਼ਬੂਦਾਰ ਤੇਲ ਦੂਜੇ ਪਦਾਰਥਾਂ ਨੂੰ ਗੰਧ ਦੇਣ ਲਈ ਵਰਤਿਆ ਜਾਂਦਾ ਹੈ। ਇਹਨਾਂ ਵਿੱਚੋਂ ਮਹੱਤਵਪੂਰਣ ਬੂਟਿਆਂ ਦਾ ਵਰਣਨ ਥੱਲੇ ਦਿੱਤਾ ਜਾਂਦਾ ਹੈ :

ਸਿੰਬੋਪੋਗਾਨ ਸਿਟਰਾਟਸ (ਡੀ ਸੀ) ਸਟਾਪਫ। ਭਾਰਤ ਦੇ ਕਈ ਹਿੱਸਿਆਂ ਵਿੱਚ ਉਗਦਾ ਹੈ। ਇਸ ਵਿੱਚੋਂ ਵੈਸਟ ਇੰਡੀਅਨ ਲੈਮਨ-ਗਰਾਸ ਤੇਲ ਨਿਕਲਦਾ ਹੈ। ਇਸਦੇ ਪੱਤਿਆਂ ਦਾ ਕਾੜ੍ਹਾ ਤਾਜ਼ਗੀ ਦੇਣ ਵਾਲੀ ਚਾਹ ਦੇ ਰੂਪ ਵਿੱਚ ਪੀਤਾ ਜਾਂਦਾ ਹੈ।

ਸਿੰਬੋਪੋਗਾਨ ਫਲੈਕਸੀਓਸਸ (ਨੀਸ ਐਕਸ ਸਟਿਓਡ.) ਵਾਟਸਨ ਦੱਖਣੀ ਭਾਰਤ, ਉੱਤਰ ਪ੍ਰਦੇਸ਼ ਅਤੇ ਸਿੱਕਮ ਵਿੱਚ ਪਾਇਆ ਜਾਂਦਾ ਹੈ। ਇਸ ਤੋਂ ਲੈਮਨ ਗਰਾਸ ਤੇਲ ਨਿਕਲਦਾ ਹੈ। ਇਹ ਤੇਲ ਵਿਟਾਮਿਨ ਏ ਦਾ ਸੋਮਾ ਹੈ। ਇਸ ਘਾਹ ਦੀ ਕੇਰਲਾ ਵਿੱਚ ਖੇਤੀ ਹੁੰਦੀ ਹੈ। ਇਹ ਸੁੰਦਰਤਾ ਸਮੱਗਰੀ ਵਿੱਚ ਸੁਗੰਧ ਦੇ ਤੌਰ ਤੇ ਵਰਤਿਆ ਜਾਂਦਾ ਹੈ।

ਸਿੰਬੋਪੋਗਾਨ ਮਾਰਟੀਨਾਈ (Roxb) ਵਾਟਸਨ (ਹਿੰਦੀ ਵਿੱਚ ਰੋਸ਼ਾ, ਰੋਸ਼ੀਨਾ. ਮਿਰਚੀਗੰਧ, ਗੰਧਵੇਲ) ਭਾਰਤ ਦੇ ਸਾਰੇ ਖ਼ੁਸ਼ਕ ਇਲਾਕਿਆਂ ਵਿੱਚ ਹੁੰਦਾ ਹੈ, ਇਸ ਵਿਚੋਂ ਰੋਸ਼ਾ ਤੇਲ ਮਿਲਦਾ ਹੈ, ਜਿਹੜਾ ਕਿ ਲੰਬਾਗੋ (ਲੱਤ ਦਾ ਦਰਦ), ਗੰਜੇਪਨ ਅਤੇ ਚਮੜੀ ਦੇ ਰੋਗਾਂ ਵਿੱਚ ਫਾਇਦੇਮੰਦ ਹੁੰਦਾ ਹੈ। ਪੇਟ ਦੇ ਰੋਗਾਂ ਵਿੱਚ ਤੇਲ ਅੰਦਰੂਨੀ ਦਵਾਈ ਦੇ ਰੂਪ ਵਿੱਚ ਲਿਆ ਜਾਂਦਾ ਹੈ। ਇਹ ਤੇਲ ਮੱਛਰ ਭਜਾਉਣ ਵਾਲੀਆਂ ਕਰੀਮਾਂ ਵਿੱਚ ਵਰਤਿਆ ਜਾਂਦਾ ਹੈ। ਸਿੰਬੋਪੋਗਾਨ ਨਾਰਡਸ (ਐਲ.) ਰੈਂਡਲ ਭਾਰਤ ਦੇ ਕਈ ਭਾਗਾਂ ਜ਼ਿਆਦਾਤਰ ਦੱਖਣੀ ਭਾਰਤ ਵਿੱਚ ਉੱਗਦਾ ਹੈ। ਇਸ ਵਿੱਚੋਂ ਮਸ਼ਹੂਰ ਸਿਟਰੋਨੈਲਾ ਤੇਲ ਨਿਕਲਦਾ ਹੈ, ਜਿਹੜਾ ਕਿ (ਰੋਸ਼ਾ ਤੇਲ ਵਾਂਗ) ਕੀੜੇ ਭਜਾਉਣ ਵਾਲੀਆਂ ਕਰੀਮਾਂ ਵਿੱਚ ਵਰਤਿਆ ਜਾਂਦਾ ਹੈ।

# 29. ਧਤੂਰਾ

*(ਸਟਰਾਮੋਨੀਅਮ)*

ਧਤੂਰਾ ਸਟਰਾਮੋਲੀਅਮ ਐਲ. **ਪਲੇਟ VI**

ਕੁਲ : ਸੋਲਾਨੇਸੀ

*ਭਾਰਤੀ ਨਾਮ* : ਹਿੰਦੀ—*ਧਤੂਰਾ*
ਬੰਗਲਾ—*ਸ਼ੇਤ ਧਤੂਰਾ*
ਗੁਜਰਾਤੀ—*ਧੋਲੋ ਧਤੂਰੋ*
ਮਲਿਆਲਮ—*ਉਮਾਤੱਾਈ*
ਪੰਜਾਬੀ—*ਧਤੂਰਾ*
ਸੰਸਕ੍ਰਿਤ—*ਧਤੂਰਾ*
ਤਾਮਿਲ—*ਉਮਾਥਾਈ*
ਤੇਲਗੂ—*ਦੱਤੂਰਾਮੂ*

ਵਪਾਰਕ ਨਾਂ ਧਤੂਰਾ ਅਤੇ ਸਟਰਾਮੋਨੀਅਮ ਬੂਟੇ ਦੇ ਵਿਗਿਆਨਕ ਨਾਂ ਉਤੇ ਆਧਾਰਿਤ ਹਨ। ਪੁਰਾਤਨ ਭਾਰਤੀ ਸਾਹਿਤ ਵਿੱਚ ਬੂਟੇ ਨੂੰ "ਸ਼ਿਵਸ਼ੇਖਰ" ਕਿਹਾ ਜਾਂਦਾ ਹੈ. ਕਿਉਂਕਿ ਇਸਦੇ ਫੁੱਲ ਦਾ ਸੰਬੰਧ ਸ਼ਿਵ ਜੀ ਨਾਲ ਸਮਝਿਆ ਜਾਂਦਾ ਹੈ।

**ਵਰਣਨ**

ਲਗਭਗ 1 ਮੀਟਰ ਉੱਚਾ ਝਾੜੀਦਾਰ ਪੌਦਾ, ਪੱਤੇ ਵੱਡੇ, ਅੰਡਾਕਾਰ, ਦੰਦਾਕਾਰ। ਫੁੱਲ ਚਿੱਟੇ, ਕਾਫੀ ਵੱਡੇ ਫਲ ਗੋਲ ਅੰਡੇਕਾਰ। ਚਾਰ ਹਿੱਸਿਆਂ ਵਿਚ ਵੰਡੇ ਅਤੇ ਛੋਟੇ-ਵੱਡੇ ਕੰਡਿਆਂ ਵਾਲੇ।

**ਵੰਡ**

ਇਹ ਬੂਟਾ ਗਰਮ ਹਿਮਾਲਿਆ ਵਾਲੇ ਹਿੱਸੇ ਵਿੱਚ 2500 ਮੀਟਰ ਦੀ ਉਚਾਈ ਤੱਕ ਅਤੇ ਮੱਧ-ਭਾਰਤ ਅਤੇ ਦੱਖਣੀ-ਭਾਰਤ ਦੇ ਪਹਾੜੀ ਇਲਾਕਿਆਂ ਵਿੱਚ ਪਾਇਆ ਜਾਂਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਸੁੱਕੇ ਪੱਤੇ. ਫੁੱਲਾਂ ਵਾਲੀਆ ਕਰੂੰਬਲਾਂ ਅਤੇ ਬੀਜ ਦਵਾਈ ਦੇ ਰੂਪ ਵਿੱਚ ਵਰਤੇ ਜਾਂਦੇ

ਹਨ। ਪੱਤਿਆਂ ਵਿੱਚ ਮੁੱਖ ਕਿਰਿਆਸ਼ੀਲ ਰਸਾਇਣ ਹਾਇਓਸਾਇਆਮੀਨ ਹੁੰਦੀ ਹੈ। ਦਵਾਈ ਬੈਲਾਡੋਨਾ ਅਤੇ ਹਾਇਓਸਾਇਆਮਸ (ਖੁਰਾਸਾਨੀ ਅਜਵੈਣ) ਦੀ ਤਰ੍ਹਾਂ ਹੀ ਵਰਤੀ ਜਾਂਦੀ ਹੈ। ਦਵਾਈ ਸਾਹ-ਰੋਗ ਜਾਂ ਦਮਾ ਅਤੇ ਮੂੰਹ ਵਿੱਚ ਬਹੁਤੇ ਪਾਣੀ ਆਉਣ ਤੋਂ ਰੋਕਦੀ ਹੈ। ਇਹ ਦਰਦਨਾਸ਼ਕ ਅਤੇ ਨਸ਼ੇ ਵਾਲਾ ਹੁੰਦਾ ਹੈ। ਜਲ ਰਹੇ ਪੱਤਿਆਂ ਵਿਚੋਂ ਨਿਕਲਦੇ ਧੂੰਏਂ ਨੂੰ ਸਾਹ ਰਾਹੀਂ ਅੰਦਰ ਖਿੱਚਣ ਨਾਲ ਦਮੇ ਨੂੰ ਆਰਾਮ ਮਿਲਦਾ ਹੈ। ਬੀਜਾਂ ਵਿੱਚ ਹੀ ਹਾਇਓਸਾਇਆਮੀਨ ਹੁੰਦੀ ਹੈ ਅਤੇ ਬੀਜਾਂ ਦੇ ਗੁਣ ਪੱਤਿਆਂ ਦੇ ਗੁਣਾਂ ਸਮਾਨ ਹੀ ਹੁੰਦੇ ਹਨ।

**ਹੋਰ ਜਾਤੀਆਂ**

ਧਤੂਰੇ ਦੀਆਂ ਦੋ ਹੋਰ ਜਾਤੀਆਂ ਦਵਾਈਆਂ ਵਿੱਚ ਵਰਤੀਆਂ ਜਾਂਦੀਆਂ ਹਨ।

ਧਤੂਰਾ ਸੈਟਲ ਐਲ. ਭਾਰਤ ਵਿੱਚ ਵਾਧੂ ਜ਼ਮੀਨਾਂ ਵਿੱਚ ਮਿਲਦਾ ਹੈ। ਇਸ ਦੇ ਪੱਤੇ ਚਿੱਟੇ ਤੋਂ ਪੀਲੇ ਅਤੇ ਆਮ ਤੌਰ ਤੇ ਬਾਹਰੋਂ ਜਾਮਣੀ ਹੁੰਦੇ ਹਨ। ਫਲਾਂ ਉਪਰ ਛੋਟੀਆਂ-ਛੋਟੀਆਂ ਸ਼ੂਲਾਂ (ਕੰਡੇ) ਹੁੰਦੀਆਂ ਹਨ। ਖੇਤੀ ਅਧੀਨ ਬੂਟਿਆਂ ਦੇ ਫੁੱਲਾਂ ਵਿੱਚ ਦੋਹਰਾ ਕੋਰੋਲਾ ਵੋਰਲ ਹੁੰਦਾ ਹੈ।

ਇਸ ਦੇ ਪੱਤਿਆਂ ਦਾ ਦਾਬੜਾ ਔਰਤਾਂ ਦੀਆਂ ਛਾਤੀਆਂ ਵਿੱਚ ਵਧੇਰੇ ਦੁੱਧ ਬਣਨ ਕਾਰਣ ਆਈ ਸੋਜ਼ ਠੀਕ ਕਰਦੀ ਹੈ। ਪੱਤਿਆਂ ਅਤੇ ਬੀਜਾਂ ਦੇ ਗੁਣ ਸਟਰਾਮੋਨੀਅਮ ਵਾਲੇ ਹਨ।

ਧਤੂਰਾ ਇਨੋਕਸੀਆ ਮਿਲ (ਮਰਾਠੀ-ਧੋਤਰਾ) ਇਕ ਵਿਦੇਸ਼ ਤੋਂ ਆਇਆ ਬੂਟਾ ਹੈ ਪਰ ਭਾਰਤ ਵਿੱਚ ਬਹੁਤ ਸਾਰੀਆਂ ਥਾਵਾਂ ਉਤੇ ਜੰਗਲੀ ਤੌਰ ਤੇ ਉੱਗਦਾ ਹੈ। ਇਸਦੇ ਫੁੱਲ 10 ਕਲੀਆਂ ਵਾਲੇ ਹੁੰਦੇ ਹਨ (ਧਤੂਰਾ ਮੈਟਲ ਵਾਂਗ 5 ਕੋਣੇ ਨਹੀਂ)। ਫਲ ਉਤੇ ਬਹੁਤ ਨਰਮ ਕੰਢੇ ਅਤੇ ਬੀਜ ਭੂਰੇ ਹੁੰਦੇ ਹਨ। ਇਸ ਦੇ ਪੱਤਿਆਂ ਦੇ ਗੁਣ ਸਟਰਾਮੋਨੀਅਮ ਵਰਗੇ ਹੀ ਹਨ। ਇਸ ਬੂਟੇ ਦੀ ਖੇਤੀ ਦੀ ਸਿਫਾਰਸ਼ ਕੀਤੀ ਜਾਂਦੀ ਹੈ।

# 30. ਡਿਜੀਟੈਲਿਸ

*(ਫਾਕਸਗਲਵ)*

*ਕੁਲ* : ਸਕਰੇਫੂਲੇਰੀਏਸੀ

*ਭਾਰਤੀ ਨਾਮ* : ਹਿੰਦੀ—*ਤਿਲਪੁਸ਼ਪੀ*
ਗੁਜਰਾਤੀ—*ਤਿਲਪੁਸ਼ਪੀ*

ਵਪਾਰਕ ਨਾਂ ਬੂਟੇ ਦੇ ਵਿਗਿਆਨਕ ਨਾਂ ਉਤੇ ਆਧਾਰਿਤ ਹੈ। ਇਸ ਬੂਟੇ ਦੇ ਫੁੱਲ ਤਿਲ ਦੇ ਫੁੱਲਾਂ ਵਰਗੇ ਹੁੰਦੇ ਹਨ। ਇਸ ਲਈ ਇਸ ਨੂੰ ਹਿੰਦੀ ਵਿੱਚ ਤਿਲਪੁਸ਼ਪੀ ਕਿਹਾ ਜਾਂਦਾ ਹੈ।

**ਵਰਣਨ**
ਲਗਭਗ 1.2 ਮੀਟਰ ਉੱਚੀ ਦੋ-ਵਰਸ਼ੀ ਜਾਂ ਬਹੁ-ਵਰਸ਼ੀ ਬੂਟੀ; ਹੇਠਲੇ ਪੱਤੇ ਲੰਬੀ ਪੱਤਾ ਡੰਡੀ ਵਾਲੇ, ਲੂੰਦਾਰ, ਅੰਡਾਕਾਰ, 15-30 ਸੈਂਟੀਮੀਟਰ ਲੰਬੇ, ਉਪਰਲੇ ਹਿੱਸੇ ਦੇ ਪੱਤੇ ਬਿਨਾਂ ਡੰਡੀ ਵਾਲੇ ਅਤੇ ਉਪਰ ਨੂੰ ਜਾਂਦੇ ਅਕਾਰ ਵਿੱਚ ਘਟਦੇ। ਫੁੱਲ 5-8 ਸੈਂਟੀਮੀਟਰ ਲੰਬੇ, ਚਿੱਟੇ ਜਾਂ ਹਲਕੇ ਜਾਮਣੀ, ਸਿਲੀਏਟ (ciliate) ਫਾੜੀ 30-60 ਸੈਂਟੀਮੀਟਰ ਲੰਬੇ ਇਸ ਪਾਸੇ ਗੁੱਛਿਆਂ ਵਿੱਚ। ਫਲ ਅੰਡਾਕਾਰ।

**ਵੰਡ**
ਇਹ ਬੂਟਾ ਭਾਰਤੀ ਮੂਲ ਦਾ ਨਹੀਂ ਹੈ। ਇਹ ਉੱਤਰੀ ਭਾਰਤ ਦੀਆਂ ਪਹਾੜੀਆਂ ਜਿਵੇਂ ਕਿ ਕਸ਼ਮੀਰ ਵਿੱਚ ਬੀਜਿਆ ਜਾਂਦਾ ਹੈ। ਇਹ ਦਾਰਜਲਿੰਗ ਅਤੇ ਨੀਲਗਿਰੀ ਦੀਆਂ ਪਹਾੜੀਆਂ ਵਿੱਚ ਵੀ ਬੀਜਿਆ ਜਾਂਦਾ ਸੀ ਪਰ ਹੁਣ ਇਸਦੀ ਖੇਤੀ ਖ਼ਤਮ ਹੋ ਗਈ ਹੈ। ਖੇਤੀ ਵਿਚੋਂ ਬਾਹਰ ਨਿਕਲ ਕੇ ਇਸ ਬੂਟੇ ਨੇ ਕਈ ਥਾਈਂ ਸਥਾਨਕ ਪੌਣ ਪਾਣੀ ਨੂੰ ਕਬੂਲ ਕਰ ਲਿਆ ਹੈ।

**ਦਵਾਈ ਅਤੇ ਇਸ ਦੇ ਗੁਣ**
ਇਸ ਬੂਟੇ ਦੀਆਂ ਸੁਕੀਆਂ ਪੱਤੀਆਂ ਦਵਾਈ ਹਨ। ਇਕੱਠੇ ਕਰਨ ਤੋਂ ਬਾਅਦ ਜਿੰਨੀ ਛੇਤੀ ਹੋ ਸਕੇ ਪੱਤਿਆਂ ਨੂੰ ਤਕਰੀਬਨ 60 ਡਿਗਰੀ ਦੇ ਤਾਪਮਾਨ ਉਤੇ ਸੁਕਾ ਲੈਣਾ ਚਾਹੀਦਾ ਹੈ। ਇਹ ਦਵਾਈ ਪ੍ਰਮੁੱਖ ਤੌਰ ਤੇ ਦਿਲ ਦੀਆਂ ਬਿਮਾਰੀਆਂ ਵਿੱਚ ਵਰਤੀ

ਜਾਂਦੀ ਹੈ। ਇਹ ਦਵਾਈ ਸਾਰੇ ਪੱਠਾ ਤੰਤੂਆਂ (muscle tissues) ਦੀ ਕਿਰਿਆ ਨੂੰ ਤੇਜ਼ ਅਤੇ ਉਤੇਜਿਤ ਕਰਦੀ ਹੈ। ਇਹ ਦਿਲ ਫੇਲ੍ਹ ਹੋਣ ਦੀ ਬਿਮਾਰੀ ਵਿੱਚ ਵਰਤੀ ਜਾਂਦੀ ਹੈ।

ਡਿਜੀਟੈਲਿਸ ਧਮਨੀਆਂ ਵਿੱਚ ਖ਼ੂਨ ਦੀ ਜ਼ਿਆਦਾ ਮਾਤਰਾ ਭੇਜਦੀ ਹੈ ਅਤੇ ਦਿਲ ਨੂੰ ਤਾਕਤ ਦਿੰਦੀ ਹੈ। ਜਦੋਂ ਖ਼ੂਨ-ਸੰਚਾਰ ਵਿੱਚ ਰੁਕਾਵਟ ਆਉਂਦੀ ਹੈ ਤਾਂ ਜਲੋਧਰ ਹੋ ਜਾਂਦਾ ਹੈ। ਡਿਜੀਟੈਲਿਸ ਅਜਿਹੀ ਹਾਲਤ ਵਿੱਚ ਦਿਲ ਦੀ ਕਿਰਿਆ ਠੀਕ ਕਰਦੀ ਹੈ। ਇਹ ਗੁਰਦਿਆਂ ਵਿੱਚ ਖ਼ੂਨ ਦੀ ਮਾਤਰਾ ਦਾ ਸੁਧਾਰ ਕਰਦੀ ਹੈ ਜਿਸ ਕਰਕੇ ਪਿਸ਼ਾਬ ਖੁਲ੍ਹ ਕੇ ਆਉਂਦਾ ਹੈ ਅਤੇ ਗੁਰਦਿਆਂ ਵਿੱਚਲੀ ਰੁਕਾਵਟ ਦੂਰ ਕਰਦੀ ਹੈ।

ਕਦੇ-ਕਦੇ ਡਿਜੀਟੈਲਿਸ ਜ਼ਖ਼ਮਾਂ ਅਤੇ ਜਲੀ ਹੋਈ ਥਾਂ ਉਤੇ ਲਗਾਉਣ ਵਾਲੀਆਂ ਮਲ੍ਹਮਾਂ ਵਿੱਚ ਵੀ ਵਰਤੀ ਜਾਂਦੀ ਹੈ। ਪਰ ਇਸ ਦਵਾਈ ਵਿੱਚ ਕੁਝ ਹਾਨੀਕਾਰਕ ਤੱਤ ਵੀ ਹੁੰਦੇ ਹਨ ਅਤੇ ਇਸ ਨਾਲ, ਸਿਰ-ਦਰਦ ਅਤੇ ਜੀਅ ਮਤਲਾਉਣ ਲਗਦਾ ਹੈ। ਇਹਨਾਂ ਅਸਰਾਂ ਦਾ ਪੂਰਾ ਧਿਆਨ ਰੱਖਣਾ ਚਾਹੀਦਾ ਹੈ।

**ਹੋਰ ਜਾਤੀਆਂ**

ਇਸ ਬੂਟੇ ਦੀ ਇਕ ਦੂਜੀ ਜਾਤੀਆਂ, ਡਿਜੀਟੈਲਿਸ ਲਨਾਟਾ ਐਹਰ (ਵੂਲੀ ਫਾਕਸਗਲੋਵ), ਦੀ ਕਸ਼ਮੀਰ ਵਿੱਚ ਖੇਤੀ ਵੀ ਕੀਤੀ ਜਾਂਦੀ ਹੈ ਅਤੇ ਇਹ ਆਪਣੇ-ਆਪ ਵੀ ਉਗਦੀ ਹੈ। ਇਸਦੇ ਫੁੱਲ ਛੋਟੇ, ਲੂੰਅਦਾਰ ਅਤੇ ਇਹਨਾ ਦਾ ਰੰਗ ਚਿੱਟਾ-ਮਟਮੈਲਾ, ਪੀਲਾ ਜਾਂ ਹਲਕਾ ਬੈਂਗਨੀ ਹੁੰਦਾ ਹੈ। ਇਸ ਦੇ ਦਵਾਈ ਵਾਲੇ ਗੁਣ ਜ਼ਿਆਦਾ ਅਤੇ ਹਾਨੀਕਾਰਕ ਅਸਰ ਘੱਟ ਹੁੰਦੇ ਹਨ।

# 31. ਡਾਇਓਸਕੋਰੀਆ

ਡਾਇਓਸਕੋਰੀਆ ਸਪੀਸੀਜ਼

ਕੁਲ : ਡਾਇਓਸਕੋਰੀਏਸੀ

ਇਸ ਵੇਲਾਂ ਵਾਲੇ ਜੀਨਸ ਵਿੱਚ ਕਾਫ਼ੀ ਜਾਤੀਆਂ ਹਨ। ਕੁਝ ਜਾਤੀਆਂ ਵਿੱਚ ਵੇਲ ਦੇ ਵਲ ਸੱਜੇ ਪਾਸੇ ਹੁੰਦੇ ਹਨ ਅਤੇ ਕੁਝ ਵਿੱਚ ਖੱਬੇ ਪਾਸੇ। ਪੱਤੇ ਸਾਧਾਰਣ ਵੀ ਹੁੰਦੇ ਹਨ ਅਤੇ ਸੰਜੁਕਤ ਵੀ; ਪੱਤਿਆਂ ਉਤੇ ਉਭਰਵੀਆਂ ਨਸਾਂ ਹੁੰਦੀਆਂ ਹਨ। ਬਹੁਤੀਆਂ ਜਾਤੀਆਂ ਵਿੱਚ ਦੰਦ ਗੰਢਦਾਰ ਜੜ੍ਹਾਂ ਦੇ ਰੂਪ ਵਿੱਚ ਹੁੰਦਾ ਹੈ ਅਤੇ ਕੁਝ ਵਿੱਚ ਗੋਲ ਜਾਂ ਅਲੱਗ-ਅਲੱਗ ਆਕਾਰ ਦਾ ਪੱਤਿਆਂ ਦੇ ਮੁੱਢ ਵਿੱਚ ਹੁੰਦਾ ਹੈ। ਭਾਰਤ ਵਿੱਚ ਤਕਰੀਬਨ 50 ਜਾਤੀਆਂ ਹੁੰਦੀਆਂ ਹਨ ਅਤੇ ਕਈਆਂ ਦੀ ਉਨ੍ਹਾਂ ਦੀਆਂ ਗੰਢਦਾਰ ਜੜ੍ਹਾਂ ਲਈ ਖੇਤੀ ਕੀਤੀ ਜਾਂਦੀ ਹੈ। ਇਹ ਜੜ੍ਹਾਂ, ਜਿਨ੍ਹਾਂ ਨੂੰ ਯੈਮ ਕਿਹਾ ਜਾਂਦਾ ਹੈ, ਖਾਧੀਆਂ ਜਾਂਦੀਆਂ ਹਨ।

ਹੁਣੇ ਹੀ ਇਹ ਜੀਨਸ ਡਾਇਓਸਜੈਨਿਨ ਨਾਂ ਦੇ ਸਟੀਆਰਇਡਲ ਸੈਪੋਜੈਨਿਨ ਦੇ ਸੋਮੇ ਕਰਕੇ ਮਹੱਤਵਪੂਰਣ ਬਣਿਆ ਹੈ। ਇਸ ਯੋਗਿਕ ਤੋਂ ਕਾਰਟੀਸੋਨ ਗਰੁੱਪ ਦੀਆਂ ਦਵਾਈਆਂ ਬਣਦੀਆਂ ਹਨ ਜੋ ਵਾਈ ਜਾਂ ਗਠੀਏ ਦੇ ਇਲਾਜ ਲਈ ਵਰਤੇ ਜਾਂਦੇ ਹਨ। ਡਾਇਓਸਜੈਨਿਨ ਤੋਂ ਸੈਕਸ ਹਾਰਮੋਨ ਬਣਾਏ ਜਾਂਦੇ ਹਨ।

ਡਾਇਓਸਕੋਰੀਆ ਡੈਲਟਾਇਡੀਆ ਵਾਲ (ਪੰਜਾਬ ਵਿੱਚ-ਕਰਿਸ, ਕਿਤਰਾ, ਕਸ਼ਮੀਰ ਵਿੱਚ—ਕਿੰਸ, ਕਿਥੀ, ਕਿਲਦਰੀ) ਉੱਤਰੀ-ਪੱਛਮੀ ਹਿਮਾਲਿਆ ਖੇਤਰ ਤੋਂ ਮੱਧ-ਹਿਮਾਲਿਆਈ ਖੇਤਰ ਤੱਕ ਬਹੁਤ ਮਿਲਣ ਵਾਲੀ ਵੇਲ ਹੈ। ਇਸ ਦੀਆਂ ਗੰਢਦਾਰ ਜੜ੍ਹਾਂ ਵਿੱਚ ਡਾਇਓਸਜੈਨਿਨ ਕਾਫ਼ੀ ਮਾਤਰਾ ਵਿੱਚ ਹੁੰਦੀ ਹੈ।

ਡਾਇਓਸਕੋਰੀਆ ਪਰਾਜ਼ੇਤੀ ਪਰੇਨ ਐਂਡ ਬਰਕਿਲ (ਸਿਨ. ਡੀ ਡੈਲਟਾਇਡੀਆ ਵਾਲ. ਵਰੈਟੀ ਸਿਕੀਮੈਨਸਿਸ ਪਰੇਨ, ਡੀ. ਸਿਕੀਮੈਨਸਿਸ ਪਰੇਨ ਐਂਡ ਬਰਕਿਲ) ਪੂਰਬੀ ਹਿਮਾਲਾ ਦੇ ਖੇਤਰ, ਉੱਤਰੀ ਬਿਹਾਰ ਦੇ ਹਿੱਸੇ, ਬੰਗਾਲ, ਨੇਪਾਲ, ਸਿੱਕਮ, ਭੂਟਾਨ ਅਤੇ ਅਸਾਮ ਵਿੱਚ ਪਾਇਆ ਜਾਂਦਾ ਹੈ। ਭਾਰਤ ਦੇ ਬਾਕੀ ਭਾਗਾਂ ਵਿੱਚ ਇਸਦੀ ਖੇਤੀ ਸਫਲ ਹੋ ਗਈ ਹੈ। ਇਸ ਦੀਆਂ ਜੜ੍ਹਾਂ ਵਿੱਚ ਡਾਇਓਸਜੈਨਿਨ ਕਾਫ਼ੀ ਹੁੰਦੀ ਹੈ।

**ਹੋਰ ਵਰਤੋਂ**

ਪਹਾੜੀ ਕਬੀਲਿਆਂ ਅਤੇ ਗਰੀਬਾਂ ਦੇ ਭੋਜਨ ਵਿੱਚ ਸ਼ਾਮਲ ਆਮ ਵਸਤੂ ਹੈ।

ਡੀ. ਅਲਾਟਾ ਐਲ. (ਹਿੰਦੀ ਅਤੇ ਬੰਗਾਲੀ ਵਿੱਚ—ਖਮਾਲੂ, ਚੁਹਪਰੀਆਲੂ, ਕੰਨੜ

ਵਿੱਚ ਓਨਥਾਲਾਈਗਾਸੂ, ਤੂੰਗ-ਗਿਨਾਸੂ; ਮਲਿਆਲਮ ਵਿੱਚ—ਕਾਵਾਥੁ; ਤਾਮਿਲ ਵਿੱਚ—ਪੇਰੂਮਵੱਲੀ ਕਿਜ਼ੋਨਗੂ; ਤੇਲਗੂ ਵਿੱਚ—ਪੇਂਡਾਲਾਮੂ) ਇਕ ਵੱਡੀ ਵੇਲ ਹੈ ਅਤੇ ਇਸ ਦੀਆਂ ਖਾਣ ਯੋਗ ਜੜ੍ਹਾਂ ਕਰਕੇ ਇਸ ਦੀ ਖੇਤੀ ਕੀਤੀ ਜਾਂਦੀ ਹੈ। ਡੀ. ਬਲਬੀਫੈਰਾ ਐਲ. ਡੀ. ਹਿਸਪਿਡਾ ਡੈਨਸਟ ਅਤੇ ਡੀ. ਪੈਂਟਾਫਿਲਾ ਐਲ ਸਾਰੇ ਭਾਰਤ ਵਿੱਚ ਪਾਏ ਜਾਂਦੇ ਹਨ। ਇਹਨਾਂ ਦੀਆਂ ਜੜ੍ਹਾਂ ਵੀ ਠੀਕ ਤਰੀਕੇ ਨਾਲ ਤਿਆਰ ਕਰਕੇ ਖਾਧੀਆਂ ਜਾਂਦੀਆਂ ਹਨ। ਡਾਇਓਸਕੋਰੀਆ ਦੀਆਂ ਕਈ ਸਪੀਸੀਜ਼ ਵਿੱਚੋਂ ਇੰਡਸਟ੍ਰੀਅਲ ਸਟਾਰਚ ਮਿਲਦਾ ਹੈ।

# 32. ਛੋਟੀ ਇਲਾਇਚੀ

ਐਲੀਟੇਰੀਆ ਕਾਰਡਾਮੋਮਮ (ਐਲ.) ਮੈਟਨ. **ਚਿੱਤਰ 9**

*ਕੁਲ* : ਜ਼ਿੰਜੀਬਰੇਸੀ

*ਭਾਰਤੀ ਨਾਮ* : ਹਿੰਦੀ—*ਛੋਟੀ ਇਲੈਚੀ*
ਬੰਗਲਾ—*ਇਲਾਚੀ*
ਗੁਜਰਾਤੀ—*ਇਲਾਚੀ*
ਮਲਿਆਲਮ—*ਯੈਲਮ*
ਮਰਾਠੀ—*ਵੈਲਡੋਡ*
ਸੰਸਕ੍ਰਿਤ—*ਇਲੋ, ਉਪਕੰਠਿਕਾ*
ਤਾਮਿਲ—*ਯੇਲਾਕਾਈ, ਯੇਲਮ*
ਤੇਲਗੂ—*ਏਲਾਕਾ*

**ਵਰਣਨ**

ਮੋਟੀਆਂ ਗੁੱਦੇਦਾਰ ਜੜ੍ਹਾਂ ਅਤੇ ਕਈ ਸਿੱਧੇ ਤਣਿਆਂ ਵਾਲੀ ਝਾੜੀ ਜੋ ਕਦੇ-ਕਦੇ ਤਿੰਨ ਮੀਟਰ ਉੱਚੀ ਹੁੰਦੀ ਹੈ। ਪੱਤੇ ਬਹੁਤ ਵੱਡੇ-ਵੱਡੇ, 30–90 ਸੈਂਟੀਮੀਟਰ ਲੰਬੇ, ਸੌੜੇ, ਵਿੱਚਕਾਰ ਵਾਲੀ ਨਸ ਉਘੜਵੀਂ ਅਤੇ ਆਸੇ-ਪਾਸੇ ਬਹੁਤ ਸਾਰੀਆਂ ਹਲਕੀਆਂ ਨਸਾਂ। ਫੁੱਲ ਹੇਠਲੇ ਹਿੱਸੇ ਉੱਤੇ ਅਤੇ ਧਰਤੀ ਉਪਰ ਵਿਛੀਆਂ ਟਹਿਣੀਆਂ ਉੱਤੇ ਲੱਗੇ ਹੋਏ; ਫੁੱਲ ਤਕਰੀਬਨ 4 ਸੈਂਟੀਮੀਟਰ ਲੰਬੇ, ਚਿੱਟੇ ਜਾਂ ਹਲਕੇ ਪੀਲੇ ਹਰੇ, 30–90 ਸੈਂਟੀਮੀਟਰ ਲੰਬੇ ਗੁੱਛਿਆਂ ਵਿੱਚ ਲੱਗੇ ਹੋਏ। ਫਲ 1.5 ਸੈਂਟੀਮੀਟਰ ਲੰਬੇ, ਪੀਲੇ-ਹਰੇ ਤੋਂ ਪੀਲੇ ਰੰਗ ਦੇ, ਅੰਡੇਨੁਮਾ ਆਕਾਰ ਦੇ, ਫਲ ਅੰਦਰੋਂ ਤਿੰਨ ਹਿੱਸਿਆਂ ਵਾਲਾ ਅਤੇ ਬਹੁਤ ਸਾਰੇ ਬੀਜਾਂ ਵਾਲਾ। ਬੀਜ ਤਿਕੋਨੇ, ਭੂਰੇ-ਕਾਲੇ। ਬੂਟੇ ਅਤੇ ਇਸਦੇ ਹਿੱਸਿਆਂ ਦਾ ਅਕਾਰ ਇਲਾਕੇ ਅਤੇ ਕਿਸਮ ਅਨੁਸਾਰ ਬਦਲਦਾ ਹੈ ਪਰ ਫਲ ਅਤੇ ਬੀਜਾਂ ਦੇ ਅਕਾਰ ਵਿੱਚ ਬਹੁਤਾ ਫਰਕ ਨਹੀਂ ਪੈਂਦਾ। ਆਮ ਤੌਰ ਉੱਤੇ ਬਜ਼ਾਰ ਵਿੱਚ ਵਿਕਣ ਵਾਲੀ ਲਾਚੀ ਦੇ ਰੰਗ ਨੂੰ ਗੰਧਕ ਦੇ ਧੂੰਏ ਨਾਲ ਉਡਾ ਕੇ ਇਸਨੂੰ ਚਿੱਟਾ ਕਰ ਦਿੱਤਾ ਜਾਂਦਾ ਹੈ।

**ਵੰਡ**

ਇਹ ਬੂਟਾ ਦੱਖਣੀ ਭਾਰਤ ਵਿੱਚ ਜੰਗਲੀ ਰੂਪ ਵਿੱਚ ਉੱਗਦਾ ਹੈ ਅਤੇ ਖ਼ਾਸ ਕਰਕੇ ਇਹ ਮੈਸੂਰ ਅਤੇ ਕੇਰਲਾ ਦੇ ਸਿੱਲ੍ਹੇ ਪਹਾੜੀ ਇਲਾਕਿਆਂ ਵਿੱਚ ਪਾਇਆ ਜਾਂਦਾ ਹੈ।



ਚਿਤਰ 9. ਛੋਟੀ ਇਲਾਇਚੀ (ਐਲੀਟੇਰੀਆ ਕਾਰਡਾਮੋਮਮ)

ਕਈ ਜਗ੍ਹਾ ਇਸਦੀ ਖੇਤੀ ਵੀ ਕੀਤੀ ਜਾਂਦੀ ਹੈ।

## ਦਵਾਈ ਅਤੇ ਇਸ ਦੇ ਗੁਣ

ਸੁੱਕੇ ਫਲ ਦਵਾਈ ਦੇ ਤੌਰ ਤੇ ਵਰਤੇ ਜਾਂਦੇ ਹਨ। ਦਰਅਸਲ ਇਸਦੇ ਬੀਜ ਵਰਤੋਂ ਵਿੱਚ ਆਉਂਦੇ ਹਨ ਪਰ ਬੀਜ ਕੱਢੇ ਉਦੋਂ ਹੀ ਜਾਂਦੇ ਹਨ ਜਦੋਂ ਚਾਹੀਦੇ ਹੋਣ।

ਇਲਾਇਚੀ ਜ਼ਿਆਦਾਤਰ ਅਫਾਰੇ ਤੋਂ ਆਰਾਮ ਲਈ ਵਰਤੀ ਜਾਂਦੀ ਹੈ ਜਾਂ ਫਿਰ ਜਦੋਂ ਪੇਟ ਭਰਿਆ-ਭਰਿਆ ਲਗਦਾ ਹੋਵੇ ਤਾਂ ਇਹ ਹਾਜ਼ਮਾ ਠੀਕ ਕਰਨ ਲਈ ਵਰਤੀ ਜਾਂਦੀ ਹੈ। ਇਹ ਕਬਜ਼ ਦੂਰ ਕਰਨ ਵਾਲੀਆਂ ਦਵਾਈਆਂ ਨਾਲ ਅਤੇ ਖਾਣ-ਪੀਣ ਵਾਲੀਆਂ ਚੀਜ਼ਾਂ ਨੂੰ ਸੁਆਦ ਭਰਪੂਰ ਅਤੇ ਖ਼ੁਸ਼ਬੂਦਾਰ ਕਰਨ ਲਈ ਵਰਤੀ ਜਾਂਦੀ ਹੈ। ਲੌਂਗ, ਅਦਰਕ ਅਤੇ ਕਾਲੇ ਜੀਰੇ ਨਾਲ ਪੀਹ ਕੇ ਇਹ ਬਦਹਜ਼ਮੀ ਠੀਕ ਕਰਨ ਲਈ ਬਹੁਤ ਚੰਗੀ ਰਹਿੰਦੀ ਹੈ।

## ਹੋਰ ਵਰਤੋਂ

ਇਲਾਚੀ ਕਈ ਖਾਣੇ ਪਕਾਉਣ ਵੇਲੇ ਅਤੇ ਮਿਠਾਈਆਂ ਵਿੱਚ ਵਰਤੀ ਜਾਂਦੀ ਹੈ। ਬੀਜਾਂ ਵਿੱਚੋਂ ਨਿਕਲਣ ਵਾਲਾ ਤੇਲ ਕਈ ਪੀਣ ਵਾਲੇ ਵਿਅੰਜਨਾਂ ਨੂੰ ਖ਼ੁਸ਼ਬੂਦਾਰ ਕਰਨ ਲਈ ਵਰਤਿਆ ਜਾਂਦਾ ਹੈ।

# 33. ਵਾਵੜਿੰਗ

ਐਮਬੇਲੀਆ ਸਜੇਰੀਅਮ—ਕੋਟੱਮ ਏ. ਡੀ ਸੀ

ਕੁਲ : ਮਿਰਸੀਨੇਸੀ

*ਭਾਰਤੀ ਨਾਮ :* ਹਿੰਦੀ—*ਬਾਇਬੀੜੰਗ, ਭੁੰਗੀ, ਗਾਇਆ*
ਬੰਗਲਾ—*ਧਕਦੀ ਝੰਟੀ*
ਮਰਾਠੀ—*ਅੰਬਾਟੀ, ਵਾਇਵਾਰੰਗ*
ਉੜੀਆ—*ਨੰਨੂਨੀਆ*

(ਸੰਥਾਲੀ ਨਾਂ—*ਭੱਬਰੀ*)

ਵਪਾਰਕ ਨਾਂ ਬੂਟੇ ਦੇ ਵਿਗਿਆਨਕ ਨਾਂ ਉੱਤੇ ਆਧਾਰਿਤ ਹੈ।

**ਵਰਣਨ**

ਇਕ ਝਾੜੀ ਜਾਂ ਛੋਟਾ ਦਰਖ਼ਤ; ਨਵੀਆਂ ਟਹਿਣੀਆਂ ਭੂਰੇ ਲੂੰਆਂ ਨਾਲ ਕੱਜੀਆਂ, ਪੱਕੀਆਂ ਟਹਿਣੀਆਂ ਲੂੰ-ਰਹਿਤ। ਟਹਿਣੀਆਂ ਉਤੇ ਚਿੱਟੀਆਂ ਗਿਲਟੀਆਂ। ਪੱਤੇ 12 ਸੈਂਟੀਮੀਟਰ ਤੱਕ ਲੰਬੇ, ਦੋਹਾਂ ਸਿਰਿਆਂ ਉਤੇ ਸੌੜੇ, ਥਾਂ-ਥਾਂ ਉਤੇ ਗਿਲਟੀਆਂ, ਕਿਨਾਰਿਆਂ ਉਤੇ ਸਾਦੇ ਜਾਂ ਦੰਦੇਦਾਰ, ਕਦੇ-ਕਦੇ ਪੱਠਿਆਂ ਦੇ ਥੱਲੇ ਵਾਲਾ ਪਾਸਾ ਲਾਲ ਰੰਗ ਦਾ ਅਤੇ ਨਸਾਂ ਉਤੇ ਲੂੰ-ਦਾਰ। ਫੁੱਲ ਛੋਟੇ, ਹਰੇ ਪੀਲੇ, ਸੰਘਣੇ, ਲੂੰ-ਦਾਰ ਗੁੱਛੇ ਅਤੇ ਪੱਤਿਆਂ ਦੀਆਂ ਜੜ੍ਹਾਂ ਵਿੱਚ, ਫਲ ਛੋਟੇ, ਗੋਲ, ਤਿੱਖੇ ਅਤੇ ਪੱਕਣ ਉਤੇ ਲਾਲ।

**ਵੰਡ**

ਇਹ ਬੂਟਾ ਜ਼ਿਆਦਾਤਰ ਪੂਰਬੀ ਅਤੇ ਦੱਖਣੀ ਭਾਰਤ ਵਿੱਚ ਪਾਇਆ ਜਾਂਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਬੂਟੇ ਦੇ ਪੱਕੇ ਫਲ ਦਵਾਈ ਦੇ ਰੂਪ ਵਿੱਚ ਵਰਤੇ ਜਾਂਦੇ ਹਨ। ਇਹ ਦਵਾਈ ਜ਼ਿਆਦਾਤਰ ਟੇਪ-ਵਰਮਜ਼ (ਮਲ੍ਹੱਪਾਂ) ਦੇ ਇਲਾਜ ਲਈ ਕੰਮ ਆਉਂਦੀ ਹੈ। ਠੀਕ ਮਾਤਰਾ ਵਿੱਚ ਦੇਣ ਨਾਲ ਦਵਾਈ ਮਲ੍ਹੱਪਾਂ ਨੂੰ ਮਾਰ ਦਿੰਦੀ ਹੈ ਅਤੇ ਜੁਲਾਬਾਂ ਵਾਲੀ ਦਵਾਈ ਉਨ੍ਹਾਂ ਨੂੰ ਬਾਹਰ ਕੱਢ ਦਿੰਦੀ ਹੈ। ਵਾਵੜਿੰਗ ਆਪ ਵੀ ਹਲਕੀ ਕਬਜ਼ਕੁਸ਼ਾ ਹੈ। ਕੁਝ ਸਮਾਂ ਪਹਿਲੇ ਹੋਏ ਤਜਰਬਿਆਂ ਤੋਂ ਪਤਾ ਲੱਗਿਆ ਹੈ ਕਿ ਇਹ ਦਵਾਈ

ਸਿਰਫ਼ ਮਲ੍ਹੱਪਾਂ ਉੱਤੇ ਹੀ ਅਸਰ ਕਰਦੀ ਹੈ ਪਰ ਹੁੱਕ-ਵਰਮਜ਼ ਅਤੇ ਰਾਊਂਡ-ਵਰਮਜ਼ ਉੱਤੇ ਇਸ ਦਾ ਕੋਈ ਅਸਰ ਨਹੀਂ ਹੁੰਦਾ। ਇਹ ਗੰਡੋਇਆਂ ਨੂੰ ਵੀ ਮਾਰ ਦਿੰਦੀ ਹੈ ਅਤੇ ਇਸੇ ਕਰਕੇ ਇਹ ਐਸਕੇਰੀਆਸਜ਼ (ਮਲ੍ਹੱਪਾਂ) ਵਿੱਚ ਲਾਹੇਵੰਦ ਹੋਣੀ ਚਾਹੀਦੀ ਹੈ। ਦਵਾਈ ਵਿੱਚ ਕੁਝ ਕੀਟ-ਨਾਸ਼ਕ ਅਤੇ ਤਪਦਿਕ-ਵਿਰੋਧੀ ਗੁਣ ਵੀ ਹਨ।

**ਹੋਰ ਜਾਤੀਆਂ**

ਇਕ ਹੋਰ ਜਾਤੀ, ਐਮਬੇਲੀਆ ਰਾਈਬਜ਼ ਬਰਮ. ਐਫ., ਸਾਰੇ ਭਾਰਤ ਵਿੱਚ ਪਾਈ ਜਾਂਦੀ ਹੈ। ਕਈ ਥਾਂਈਂ ਇਸ ਬੂਟੇ ਅਤੇ ਐਸਬੀਲੀਆ ਸੇਜੇਰੀਅਮ ਇਕ ਹੀ ਸਥਾਨਕ ਨਾਂ ਨਾਲ ਜਾਣੇ ਜਾਂਦੇ ਹਨ। ਇਸਦੇ ਫਲਾਂ ਵਿੱਚ ਵੀ ਉਹੀ ਗੁਣ ਹੁੰਦੇ ਹਨ ਅਤੇ ਸਥਾਪਿਤ ਦਵਾਈ ਵਾਵੜਿੰਗ ਦੇ ਤੌਰ ਉੱਤੇ ਹੀ ਪ੍ਰਮਾਣਿਕ ਮੰਨੇ ਜਾਂਦੇ ਹਨ।

# 34. ਆਂਵਲਾ

(ਐਮਬਲਿਕ ਮਾਇਰੋਬਾਲਾਨ)

ਐਂਬਲਿਕਾ ਆਫੀਸੀਨੇਲਿਸ ਗਾਇਰਟਨ=ਫਾਇਲੈਂਧਸ ਐਂਬਲਿਕਾ ਐਲ.

ਕੁਲ : ਯੂਫੋਰਬੀਏਸਬੀ **ਚਿੱਤਰ 10**

*ਭਾਰਤੀ ਨਾਮ* : ਹਿੰਦੀ—*ਆਉਂਲਾ*
ਆਸਾਮੀ—*ਚੁਕਨਾ ਅਮਾਲਕੀ*
ਬੰਗਲਾ—*ਅਮਲੋਕੀ*
ਗੁਜਰਾਤੀ—*ਆਮਲਨ*
ਕੱਨੜ—*ਨੈੱਲੀਕਾਈ*
ਮਲਿਆਲਮ—*ਆਮਲਾਕਮ*
ਮਰਾਠੀ—*ਆਮਲਾ*
ਉੜੀਆ—*ਆਉਰਾ*
ਸੰਸਕ੍ਰਿਤ—*ਆਮਲਿਕਾ*
ਤਾਮਿਲ—*ਨੈੱਲੀਕਾਈ*

ਵਪਾਰਕ ਨਾਂ ਐਂਬਲਿਕਾ ਵਿਗਿਅਨਕ ਨਾਂ ਉਤੇ ਆਧਾਰਿਤ ਹੈ। ਇਸਨੂੰ ਐਂਬਲਿਕ ਮਾਇਰੋਬਲਾਨ ਵੀ ਕਿਹਾ ਜਾਂਦਾ ਹੈ ਅਤੇ ਇਹ ਤ੍ਰਿਫਲੇ ਦਾ ਇਕ ਹਿੱਸਾ ਹੈ।

**ਵਰਣਨ**

ਇਹ ਛੋਟੇ ਤੋਂ ਦਰਮਿਆਨੇ ਕੱਦ ਦਾ ਪੱਤਝੜੀ ਰੁੱਖ ਹੈ। ਪੱਤੇ ਛੋਟੇ 10-13 ਮਿਲੀਮੀਟਰ ਲੰਬੇ, 2-3 ਮਿਲੀਮੀਟਰ ਚੌੜੇ ਅਤੇ ਇਕ ਟਹਿਣੀ ਉਤੇ ਖੰਭਾਕਾਰ ਸ਼ਕਲ ਵਿੱਚ ਸਜੇ ਹੁੰਦੇ ਹਨ ਅਤੇ ਦੇਖਣ ਨੂੰ ਟਹਿਣੀ ਇਕ ਖੰਭ ਹੀ ਨਜ਼ਰ ਆਉਂਦੀ ਹੈ। ਨਰ ਅਤੇ ਮਾਦਾ ਫੁੱਲ ਇਕੋ ਦਰਖ਼ਤ ਉਤੇ ਆਉਂਦੇ ਹਨ, ਫੁੱਲ ਪੀਲੇ ਹਰੇ, ਆਮ ਤੌਰ ਉਤੇ ਪੱਤਿਆਂ ਦੇ ਥੱਲੇ ਸੰਘਣੇ ਝੁੰਡਾਂ ਵਿੱਚ ਲੱਗੇ ਹੁੰਦੇ ਹਨ। ਨਰ ਫੁੱਲ ਛੋਟੇ, ਬਹੁਗਿਣਤੀ ਵਿੱਚ ਛੋਟੀਆਂ ਪੱਤ-ਡੰਡੀਆਂ ਥੱਲੇ ਲੱਗੇ ਹੋਏ, ਮਾਦਾ ਫੁੱਲ ਵੀ ਛੋਟੇ ਹੁੰਦੇ ਹਨ ਪਰ ਘੱਟ ਗਿਣਤੀ ਵਿੱਚ। ਫਲ 1.5—2.5 ਸੈਂਟੀਮੀਟਰ ਵਿਆਸ ਦੇ, ਗੋਲ, ਗੁੱਦੇਦਾਰ, ਛੇ ਉਘੜਵੀਆਂ (ਨਿਖੜਵੀਆਂ) ਫਾੜੀਆਂ ਵਾਲੇ, ਪੀਲੇ ਹਰੇ ਤੇ ਪੀਲੀ ਮੋਟੀ ਗੁਠਲੀ ਛੇ ਬੀਜਾਂ ਵਾਲੀ। ਖੇਤੀ ਅਧੀਨ ਕਿਸਮਾਂ ਦਾ ਫਲ ਵੱਡਾ ਹੁੰਦਾ ਹੈ।







ਚਿੱਤਰ 10. ਆਂਵਲਾ (ਐਂਬਲਿਕਾ ਆਫੀਸੀਨੇਲਿਸ)

**ਵੰਡ**

ਇਹ ਬੂਟਾ ਭਾਰਤ ਦੇ ਸਾਰੇ ਗਰਮ ਇਲਾਕਿਆਂ ਵਿੱਚ ਹੁੰਦਾ ਹੈ। ਮੱਧ-ਪ੍ਰਦੇਸ਼ ਦੇ ਪੱਤਝੜੀ ਵਣਾਂ ਵਿੱਚ ਇਹ ਬਹੁਤ ਹੁੰਦਾ ਹੈ ਅਤੇ ਇਸਦੀ ਪੂਰੀ ਵਰਤੋਂ ਨਹੀਂ ਹੋਈ।

**ਦਵਾਈ ਅਤੇ ਇਸ ਦੇ ਗੁਣ**

ਇਸਦੇ ਤਾਜ਼ੇ ਜਾਂ ਸੁੱਕੇ ਫਲ ਦਵਾਈ ਦੇ ਰੂਪ ਵਿੱਚ ਵਰਤੇ ਜਾਂਦੇ ਹਨ। ਪ੍ਰਸਿੱਧ ਭਾਰਤੀ ਦਵਾਈ ਤ੍ਰਿਫਲੇ ਦਾ ਇਹ ਇਕ ਅੰਸ਼ ਹੈ (ਬਾਕੀ ਦੋ ਅੰਸ਼ ਹਨ : ਹਰੜ ਅਤੇ ਬਹੇੜਾ)। ਤ੍ਰਿਫਲਾ ਕਬਜ਼ਕੁਸ਼ਾ ਹੈ ਅਤੇ ਇਹ ਵਧੇ ਹੋਏ ਜਿਗਰ, ਬਵਾਸੀਰ, ਪੇਟ ਦੀਆਂ ਬਿਮਾਰੀਆਂ ਅਤੇ ਅੱਖਾਂ ਦੇ ਦਰਦ ਦੀ ਦਵਾਈ ਦੇ ਰੂਪ ਵਿੱਚ ਵਰਤਿਆ ਜਾਂਦਾ ਹੈ।

ਆਂਵਲੇ ਦਾ ਫਲ ਜਿਗਰ ਲਈ ਇਕ ਵਧੀਆ ਟਾਨਿਕ ਹੈ। ਕੱਚੇ ਫਲ ਠੰਡੇ ਅਤੇ ਥੋੜ੍ਹੇ ਜਹੇ ਕਬਜ਼ਕੁਸ਼ਾ ਹਨ। ਫਲਾਂ ਦੇ ਖ਼ਮੀਰ ਤੋਂ ਬਣੀ ਇਕ ਦਵਾਈ ਕਈ ਕਿਸਮ ਦੇ ਦਿਲ ਦੇ ਰੋਗ, ਬਦਹਜ਼ਮੀ, ਖ਼ੂਨ ਦੀ ਕਮੀ, ਪੀਲੀਆ ਅਤੇ ਜ਼ੁਕਾਮ ਦੀ ਦਵਾਈ ਹੈ ਅਤੇ ਇਸ ਨੂੰ ਪੀਣ ਨਾਲ ਪਿਸ਼ਾਬ ਖੁੱਲ੍ਹ ਕੇ ਆਉਂਦਾ ਹੈ। ਇਸ ਵਿੱਚ ਵਿਟਾਮਿਨ-ਸੀ ਬਹੁਤ ਹੁੰਦਾ ਹੈ ਅਤੇ ਇਸੇ ਲਈ ਵਿਟਾਮਿਨ ਸੀ ਦੀ ਘਾਟ ਕਾਰਣ ਹੋਣ ਵਾਲੀਆਂ ਬਿਮਾਰੀਆਂ ਵਿੱਚ ਬਹੁਤ ਫਾਇਦੇਮੰਦ ਹੁੰਦਾ ਹੈ। ਫੇਫੜਿਆਂ ਦੀ ਤਪਦਿਕ ਦੇ ਕੁਝ ਰੋਗੀਆਂ ਉਤੇ ਕੀਤੇ ਪ੍ਰਯੋਗਾਂ ਤੋਂ ਪਤਾ ਲੱਗਾ ਹੈ ਕਿ ਆਂਵਲੇ ਤੋਂ ਮਿਲਣ ਵਾਲਾ ਵਿਟਾਮਿਨ ਸੀ, ਫੈਕਟਰੀ ਵਿੱਚ ਬਣੇ ਵਿਟਾਮਿਨ ਸੀ ਨਾਲੋਂ ਛੇਤੀ ਸਰੀਰ ਵਿੱਚ ਅਸਰ ਕਰਦਾ ਹੈ। ਸ਼ਾਇਦ ਆਂਵਲੇ ਵਿੱਚ ਕੁਝ ਅਜਿਹੇ ਤੱਤ ਹੁੰਦੇ ਹਨ ਜੋ ਕਿ ਇਸ ਫਲ ਦੇ ਜ਼ਿਆਦਾ ਚੰਗਾ ਹੋਣ ਲਈ ਫਾਇਦੇਮੰਦ ਹੁੰਦੇ ਹਨ। ਭਾਰਤੀ ਦਵਾਈਆਂ ਵਿੱਚ ਆਂਵਲੇ ਦੇ ਅਚਾਰ ਦੀ ਵਰਤੋਂ ਵੀ ਦੱਸੀ ਗਈ ਹੈ।

ਫੁੱਲ, ਜੜ੍ਹਾਂ ਅਤੇ ਰੁੱਖ ਦੀ ਛਾਲ ਵੀ ਦਵਾਈ ਦੇ ਗੁਣਾਂ ਵਾਲੀ ਹੈ। ਬੀਜ ਦਮੇਂ ਅਤੇ ਪੇਟ ਦੀ ਗੜਬੜ ਦੀ ਦਵਾਈ ਦੇ ਤੌਰ ਉਤੇ ਵੀ ਵਰਤੇ ਜਾਂਦੇ ਹਨ।

**ਹੋਰ ਵਰਤੋਂ**

ਫਲਾਂ ਦੀ ਵਰਤੋਂ ਸਿਆਹੀ, ਰੰਗ ਅਤੇ ਵਾਲ ਧੋਣ ਵਾਲੇ ਸ਼ੈਂਪੂ ਵਿੱਚ ਕੀਤੀ ਜਾਂਦੀ ਹੈ। ਟਹਿਣੀਆਂ ਦੀ ਛਿਲ ਅਤੇ ਫਲ ਮਿਲਾ ਕੇ ਚਮੜਾ ਅਤੇ ਦੂਜੀਆਂ ਵਸਤਾਂ ਰੰਗਣ ਲਈ ਵਰਤੇ ਜਾਂਦੇ ਹਨ।

ਰੁੱਖ ਦੀ ਲੱਕੜੀ ਘਰ ਦੇ ਸਾਮਾਨ ਬਣਾਉਣ ਵਿੱਚ ਕੰਮ ਆਉਂਦੀ ਹੈ। ਇਹ ਪਾਣੀ ਵਿੱਚ ਛੇਤੀ ਗਲਦੀ ਨਹੀਂ। ਇਸ ਲਈ ਖੂਹ ਬਣਾਉਣ ਸਮੇਂ ਇਹਦੀ ਲੱਕੜੀ ਵਰਤੀ ਜਾਂਦੀ ਹੈ।

ਪੱਤੇ ਲਾਚੀ ਦੇ ਬਾਗਾਂ ਵਿੱਚ ਖਾਦ ਦੇ ਕੰਮ ਆਉਂਦੇ ਹਨ ਅਤੇ ਇਹ ਖਾਰੀ ਮਿੱਟੀ ਨੂੰ ਠੀਕ ਕਰਨ ਵਿੱਚ ਲਾਭਦਾਈ ਹੁੰਦੇ ਹਨ।

# 35. ਬੱਧਸ਼ਰ (ਅਫੈਡਰਾ)

ਅਫੈਡਰਾ ਜੈਰਾਰਡੀਆਨਾ ਵਾਲਿਚ

*ਕੁਲ* : ਨੀਟੇਸੀ

*ਭਾਰਤੀ ਨਾਮ* : ਹਿੰਦੀ—*ਅਸਮਾਨੀਆ*, ਫੋਕ, ਖੰਡਾ
ਗੁਜਰਾਤੀ—*ਅਸਮਾਨੀਆ*
ਪੰਜਾਬੀ—*ਬੱਧਸ਼ਰ*

(ਜੌਨਸਾਰ—*ਤੁਤਰਗੰਥਾ*)

ਵਪਾਰਕ ਨਾਂ ਬੂਟੇ ਦੇ ਵਿਗਿਆਨਕ ਨਾਂ ਉਤੇ ਆਧਾਰਿਤ ਹੈ।

**ਵਰਣਨ**

ਲੱਗਭਗ 1 ਮੀਟਰ ਉੱਚੀ ਝਾੜੀ। ਤਣਾ ਕਈ ਟਹਿਣੀਆਂ ਵਾਲਾ ਅਤੇ ਹੇਠੋਂ ਲੱਕੜੀ-ਨੁਮਾ ਟਹਿਣੀਆਂ ਤਕਰੀਬਨ ਛੱਲੇ ਵਿੱਚ, ਸਿੱਧੀਆਂ ਜਾਂ ਮੁੱਢ ਵਿੱਚੋਂ ਥੋੜ੍ਹੀਆਂ ਫੈਲੀਆਂ ਹੋਈਆਂ ਅਤੇ ਫਿਰ ਉੱਪਰ ਨੂੰ ਵਧ ਰਹੀਆਂ। ਪੱਤੇ ਦੋ ਦੰਦਿਆਂ ਵਾਲੇ ਮਿਆਨ ਜਹੇ, ਨਰ ਫੁੱਲ ਥੋੜ੍ਹੇ, ਅੰਡਾਕਾਰ ਸਿੱਟੇ ਵਿੱਚ 1 ਮਾਦਾ ਫੁੱਲ 1-2, ਛੋਟੇ ਸਿੱਟਿਆਂ ਵਿੱਚ। ਫਲ 7-10 ਮਿਲੀਮੀਟਰ ਲੰਬੇ, ਲਾਲ ਅੰਡਾਕਾਰ, ਗੁੱਦੇਦਾਰ ਬਰੈਕਟ ਨਾਲ ਘਿਰੇ ਹੋਏ।

**ਵੰਡ**

ਇਹ ਬੂਟਾ ਹਿਮਾਲਿਆ ਦੇ ਖ਼ੁਸ਼ਕ ਭਾਗਾਂ ਵਿੱਚ 2000-4000 ਮੀਟਰ ਦੀ ਉਚਾਈ ਉਤੇ ਪਾਇਆ ਜਾਂਦਾ ਹੈ। ਇਸ ਦੀ ਖੇਤੀ ਵੀ ਹੁੰਦੀ ਹੈ।

**ਦਵਾਈ ਅਤੇ ਇਸ ਦੇ ਗੁਣ**

ਅਫੈਡਰਾ ਗੇਰਾਰਡਿਆਨਾ ਬੂਟੇ ਦਾ ਪਤਝੜ ਵਿੱਚ ਇਕੱਠਾ ਕੀਤਾ ਸੁੱਕਿਆ ਤਣਾ ਅਫੈਡਰਾ ਕਹਾਉਂਦਾ ਹੈ।

ਇਸ ਦਵਾਈ ਵਿੱਚ ਮੁੱਖ ਰਸਾਇਣਕ ਅੰਸ਼ ਅਫੈਡਰੀਨ ਹੈ। ਇਸੇ ਕਰਕੇ ਹੀ ਇਹ ਦਵਾਈ ਜ਼ਿਆਦਾਤਰ ਦਮੇ, ਖ਼ਾਸ ਕਰਕੇ ਬਰਾਂਕੀਅਲ ਦਮੇ ਦੇ ਇਲਾਜ ਵਿੱਚ ਵਰਤੀ ਜਾਂਦੀ ਹੈ। ਦਮੇ ਦਾ ਦੌਰਾ ਰੋਕਣ ਲਈ ਇਹ ਦਵਾਈ ਖਾਧੀ ਜਾਂਦੀ ਹੈ

ਜਾਂ ਇਸ ਦੇ ਟੀਕੇ ਵੀ ਦਿੱਤੇ ਜਾਂਦੇ ਹਨ। ਇਹ ਦਵਾਈ ਦਿਲ ਨੂੰ ਉਤੇਜਿਤ ਵੀ ਕਰਦੀ ਹੈ। ਜਦੋਂ ਨਿਮੋਨੀਆ, ਗਲਘੋਟੂ ਆਦਿ ਬਿਮਾਰੀਆਂ ਕਾਰਣ ਦਿਲ ਉਤੇ ਅਸਰ ਹੋ ਗਿਆ ਹੋਵੇ ਤਾਂ ਅਫੈਡਰਾ ਦਿਲ ਨੂੰ ਉਤੇਜਿਤ ਕਰਨ ਲਈ ਬੜੀ ਕਾਰਗਰ ਸਿੱਧ ਹੁੰਦੀ ਹੈ। ਐਲਰਜੀ ਕਾਰਣ ਬੁਖ਼ਾਰ (ਹੇਅ-ਫੀਵਰ) ਜਾਂ ਸਰੀਰ ਉਤੇ ਧੱਫੜ ਹੋਣ ਤੇ ਵੀ ਅਫੈਡਰਾ ਦਵਾਈ ਦੇ ਰੂਪ ਵਿੱਚ ਵਰਤੀ ਜਾਂਦੀ ਹੈ।

ਅਫੈਡਰੀਨ ਵਾਲੇ ਕਈ ਮਿਸ਼ਰਣ ਬਾਜ਼ਾਰ ਵਿੱਚ ਦਵਾਈ ਦੇ ਰੂਪ ਵਿੱਚ ਮਿਲਦੇ ਹਨ। ਜ਼ੁਕਾਮ, ਦਮਾ ਅਤੇ ਨਰਮ ਝਿੱਲੀ ਦੀ ਸੋਜ਼ ਵਿੱਚ ਅਫੈਡਰੀਨ ਸਪਰੇ ਨਾਸਾਂ ਰਾਹੀਂ ਸੁੰਘੀ ਜਾਂਦੀ ਹੈ।

ਇਸ ਦਵਾਈ ਦਾ ਅਸਰ ਪਿਸ਼ਾਬ ਉਤੇ ਵੀ ਹੁੰਦਾ ਹੈ। ਇਸੇ ਲਈ ਜਿਨ੍ਹਾਂ ਬੱਚਿਆਂ ਦਾ ਨੀਂਦ ਵਿੱਚ ਪਿਸ਼ਾਬ ਨਿਕਲ ਜਾਂਦਾ ਹੈ, ਉਨ੍ਹਾਂ ਲਈ ਵੀ ਅਫੈਡਰਾ ਦਵਾਈ ਦੇ ਰੂਪ ਵਿੱਚ ਵਰਤੀ ਜਾਂਦੀ ਹੈ।

### ਸਾਵਧਾਨੀ

ਅਫੈਡਰੀਨ ਦੀ ਜ਼ਿਆਦਾ ਮਾਤਰਾ ਨਾਲ ਜੀਅ ਮਤਲਾਉਂਦਾ ਹੈ, ਪਸੀਨਾ ਆਉਂਦਾ ਹੈ ਅਤੇ ਕਈ ਕਿਸਮ ਦੀਆਂ ਚਮੜੀ ਦੀਆਂ ਬਿਮਾਰੀਆਂ ਹੋ ਜਾਂਦੀਆਂ ਹਨ।

### ਹੋਰ ਜਾਤੀਆਂ

ਅਫੈਡਰਾ ਦੀ ਇਕ ਹੋਰ ਜਾਤੀ ਅਫੈਡਰਾ ਮੇਜਰ ਹੋਸਟ, ਲਾਹੌਲ ਵਿੱਚ ਪਾਈ ਜਾਂਦੀ ਹੈ। ਇਸ ਵਿੱਚ ਅਫੈਡਰੀਨ ਅਫੈਡਰਾ ਗੇਰਾਰਡੀਆਨਾ ਨਾਲੋਂ ਵੀ ਵਧ ਹੁੰਦੀ ਹੈ। ਇਸ ਲਈ ਦੋਹਾਂ ਜਾਤੀਆਂ ਦੀਆਂ ਟਹਿਣੀਆਂ ਅਫੈਡਰਾ ਦੇ ਤੌਰ ਤੇ ਵਰਤੀਆਂ ਜਾਂਦੀਆਂ ਹਨ।

ਦਵਾਈ ਦੀ ਲਗਾਤਾਰ ਸਪਲਾਈ ਜ਼ਰੂਰੀ ਹੈ ਕਿਉਂਕਿ ਦੋਹਾਂ ਜਾਤੀਆਂ ਦੀ ਜਾਂ ਦੋ ਚੀਨੀ ਸਪੀਸੀਜ਼-ਈ. ਇਕੂਸੈਟੀਨਾ ਬੰਗੇ ਅਤੇ ਈ ਸਿਨੀਕਾ ਸਟਾਪਫ-ਦੀ ਖੇਤੀ ਕੀਤੀ ਜਾਵੇ, ਚੀਨੀ ਜਾਤੀ ਵਿੱਚ ਅਫੈਡਰਾ ਵਧੇਰੇ ਹੁੰਦੀ ਹੈ।

ਉੱਤਰੀ ਹਿਮਾਲਾ ਦੇ ਉੱਚਾਈ ਵਾਲੇ ਇਲਾਕੇ ਜਿਵੇਂ ਕਿ ਕਸ਼ਮੀਰ, ਪੰਜਾਬ, ਹਿਮਾਚਲ ਅਤੇ ਉੱਤਰ ਪ੍ਰਦੇਸ਼ ਅਫੈਡਰਾ ਦੀ ਖੇਤੀ ਲਈ ਯੋਗ ਇਲਾਕੇ ਹਨ।

# 36. ਬੋਹਰ

ਯੂਫੋਰਬੀਆ ਹਿਰਟਾ ਐਲ. : ਸਿਨ ਇ. ਪਿਲੂਲੀਫੈਰਾ
(ਭਾਰਤੀ ਫਲੋਰਾ ਦਾ, ਨਾ ਕਿ ਲਿਨੀਅਸ ਦਾ) **ਚਿੱਤਰ 11**

*ਕੁਲ* : ਯੂਫੋਰਬੀਏਸੀ

*ਭਾਰਤੀ ਨਾਮ* : ਹਿੰਦੀ—ਲਾਲ ਦੁਧੀ
ਬੰਗਲਾ ਬੜਾਕੇਰੁ
ਗੁਜਰਾਤੀ—ਦੁਧੇਲੀ
ਕੰਨੜ—ਅੱਕਸੈਗਿਦਾ
ਮਲਿਆਲਮ—ਨੇਲਾਪੱਲਾਈ
ਮਰਾਠੀ—ਮੋਤੀ ਦੁਧੀ
ਸੰਸਕ੍ਰਿਤ—ਨਾਗਅਰਜੁਨੀ, ਪੁਸੀਟੋਆ
ਤਾਮਿਲ—ਅਮਨ ਪਚਾਰਿਸੀ
ਤੇਲਗੂ—ਨਾਨਾਬਾਲਾ

ਵਪਾਰਕ ਨਾਂ ਵਿਗਿਆਨਕ ਨਾਂ ਉਤੇ ਹੀ ਆਧਾਰਿਤ ਹੈ।

**ਵਰਣਨ**

50 ਸੈਂਟੀਮੀਟਰ ਤੱਕ ਉੱਚੀ, ਸਿੱਧੀ ਵਾਰਸ਼ਿਕ ਬੂਟੀ; ਤਣਾ ਗੋਲ, ਪੀਲੇ ਲੂੰਆਂ ਨਾਲ ਢਕਿਆ। ਪੱਤੇ ਇਕ ਦੂਜੇ ਦੇ ਉਲਟ ਜੋੜਿਆਂ ਵਿੱਚ, ਛੋਟੇ, 4 ਸੈਂਟੀਮੀਟਰ ਤੱਕ ਲੰਬੇ, ਉਪਰੋਂ ਗੂੜ੍ਹੇ ਹਰੇ, ਥੱਲਿਉਂ ਪੀਲੇ; ਕਿਨਾਰੇ ਹਲਕੇ ਦੰਦੇਦਾਰ। ਫੁੱਲ ਚਿੱਟੇ, ਛੋਟੇ, ਪੱਤਾ ਡੰਡੀ ਦੇ ਮੁੱਢ ਵਿੱਚ ਇਕ ਡੰਡੀ ਉਪਰ ਲਗਿਆ ਗੁੱਛਾ। ਫਲ ਛੋਟੇ, 1-22 ਮਿਲੀਮੀਟਰ ਵਿਆਸ, ਲੂੰਅਦਾਰ; ਬੀਜ ਤਿਕੋਨੇ, ਝੁਰੜੀਆਂ ਵਾਲੇ ਹਲਕੇ ਲਾਲ-ਭੂਰੇ ਰੰਗ ਦੇ।

**ਵੰਡ**

ਇਹ ਬੂਟਾ ਭਾਰਤ ਦੇ ਸਾਰੇ ਗਰਮ ਇਲਾਕਿਆਂ ਵਿੱਚ ਵਿਹਲੀਆਂ ਥਾਵਾਂ ਉਤੇ ਉੱਗਦਾ ਹੈ। ਇਹ ਕਈ ਕਿਸਮ ਦੀ ਧਰਤੀ ਅਤੇ ਨਮੀ ਦੀਆਂ ਹਾਲਤਾਂ ਵਿੱਚ ਹੋ ਸਕਦਾ ਹੈ।




ਚਿੱਤਰ 11. ਥੋਹਰ (ਯੂਫੋਰਬੀਆ ਹਿਰਟਾ)

**ਦਵਾਈ ਅਤੇ ਇਸ ਦੇ ਗੁਣ**

ਫਲਾਂ ਅਤੇ ਫੁੱਲਾਂ ਦੀ ਹਾਲਤ ਵਿੱਚ ਪੁੱਟਿਆ ਅਤੇ ਇਕੱਠਾ ਕੀਤਾ ਬੂਟਾ ਦਵਾਈ ਦੇ ਰੂਪ ਵਿੱਚ ਵਰਤਿਆ ਜਾਂਦਾ ਹੈ।

ਯੂਫੋਰਬੀਆ ਸਾਹ ਨਲੀ ਨੂੰ ਸਿਥਲ ਕਰਦਾ ਹੈ, ਸਾਹ ਅਤੇ ਹਿਰਦੇ ਨੂੰ ਨਿਸਲ ਕਰਦਾ ਹੈ। ਇਹ ਬੱਚਿਆਂ ਦੇ ਪੇਟ ਦੇ ਕੀੜੇ ਬਹਾਰ ਕੱਢਦਾ ਹੈ, ਦਮਾ, ਖਾਂਸੀ ਅਤੇ ਪੇਟ ਦੀਆਂ ਬਿਮਾਰੀਆਂ ਵਿੱਚ ਫਾਇਦੇਮੰਦ ਰਹਿੰਦਾ ਹੈ। ਇਸ ਨਾਲ ਔਰਤਾਂ ਨੂੰ ਦੁੱਧ ਜ਼ਿਆਦਾ ਆਉਂਦਾ ਹੈ। ਇਹ ਗਨੋਰੀਆ ਅਤੇ ਦੂਜੇ ਮੂਤਰ-ਜਣਨਇੰਦਰੀ ਦੋਸ਼ਾਂ ਵਿੱਚ ਫਾਇਦੇਮੰਦ ਹੁੰਦਾ ਹੈ। ਬੂਟੇ ਦੀ ਜੜ੍ਹ ਉਲਟੀਆਂ ਬੰਦ ਕਰਦੀ ਹੈ। ਦਵਾਈ ਦੀ ਜ਼ਿਆਦਾ ਮਾਤਰਾ ਨਾਲ ਪੇਟ ਵਿੱਚ ਜਲਣ ਹੁੰਦੀ ਹੈ, ਜਿਸ ਕਰਕੇ ਉਲਟੀਆਂ ਆਉਂਦੀਆਂ ਹਨ ਅਤੇ ਜੀਅ ਮਤਲਾਉਂਦਾ ਹੈ।

ਬੂਟੇ ਵਿੱਚੋਂ ਨਿਕਲਣ ਵਾਲਾ ਦੁੱਧ ਮੋਹਕਿਆਂ ਉਤੇ ਲਾਇਆ ਜਾਂਦਾ ਹੈ। ਪ੍ਰਯੋਗਾਂ ਤੋਂ ਬੂਟੇ ਦੇ ਕੀਟਨਾਸ਼ਕ ਅਤੇ ਤਪਦਿਕ-ਨਾਸ਼ਕ ਗੁਣਾਂ ਦਾ ਪਤਾ ਚੱਲਿਆ ਹੈ !

**ਹੋਰ ਵਰਤੋਂ**

ਯੂਫੋਰਬੀਆ ਹਿਰਟਾ ਦੇ ਪਤੇ ਸਬਜ਼ੀ ਦੇ ਤੌਰ ਤੇ ਖਾਧੇ ਜਾਂਦੇ ਹਨ।

**ਹੋਰ ਜਾਤੀਆਂ**

ਪੱਤਿਆਂ ਵਾਲੀਆਂ ਯੂਫੋਰਬੀਆ ਦੀਆਂ ਵੱਡੀਆਂ ਝਾੜੀਆਂ ਹੁੰਦੀਆਂ ਹਨ। ਇਹ ਸੰਘਣੀਆਂ, ਗੁੱਦੇਦਾਰ, ਬਹੁਤ ਕੰਡਿਆਂ ਵਾਲੀਆਂ (ਕੈਕਟਸ ਵਾਂਗ) ਗੋਲ, ਖ਼ਾਸ ਕੋਨਦਾਰ ਅਤੇ ਸਪਰਿੰਗ ਵਰਗੇ ਮੁੜੇ ਤਣੇ ਵਾਲੀਆਂ ਹੁੰਦੀਆਂ ਹਨ। ਇਹਨਾਂ ਬੂਟੀਆਂ ਵਿੱਚੋਂ ਨਿਕਲਦਾ ਚਿੱਟਾ ਦੁੱਧ ਵਰਗਾ ਰਸ ਤੇਜ਼ ਅਤੇ ਜ਼ਹਿਰੀਲਾ ਹੁੰਦਾ ਹੈ। ਬੇਧਿਆਨੀ ਨਾਲ ਕੰਮ ਕਰਦਿਆਂ ਇਹ ਰਸ ਚਮੜੀ ਦੇ ਰੋਗਾਂ ਅਤੇ ਹੋਰ ਬਿਮਾਰੀਆਂ ਦਾ ਕਾਰਣ ਬਣ ਸਕਦਾ ਹੈ। ਬਹੁਤ ਹੀ ਸੰਤੁਲਿਤ ਮਾਤਰਾ ਵਿੱਚ ਇਹ ਜੁਲਾਬ ਦੇਣ ਦੇ ਕੰਮ ਆਉਂਦਾ ਹੈ। ਇਹ ਰਸ ਜ਼ਖ਼ਮਾਂ ਵਿੱਚ ਪਏ ਕੀੜੇ ਮਾਰਦਾ ਹੈ। ਇਸ ਲਈ ਇਹ ਚਮੜੀ-ਰੋਗ ਅਤੇ ਮੋਹਕਿਆਂ ਉਤੇ ਲਾਇਆ ਜਾਂਦਾ ਹੈ।

ਯੂਫੋਰਬੀਆ ਐਂਟੀਕੋਰਮ ਐਲ. (ਚਿੱਤਰ 12, ਹਿੰਦੀ—ਤਰੀਧਾਰੀ ਸੇਹੁੰਡ, ਕੱਨੜ—ਕੇਦਾਰਾਵੱਲੀ, ਸੰਸਕ੍ਰਿਤ—ਵਜਰਾਕੰਟਕਾ) 3-5 ਕੋਨੀਆ ਸ਼ਾਖ਼ਾਂ ਵਾਲਾ ਬੂਟਾ ਭਾਰਤ ਦੇ ਸਾਰੇ ਗਰਮ ਇਲਾਕਿਆਂ ਵਿੱਚ ਉੱਗਦਾ ਹੈ। ਇਸਦਾ ਰਸ ਜਲੋਧਰ ਅਤੇ ਤੰਤੂਆਂ ਦੇ ਟਾਨਿਕ ਦੇ ਰੂਪ ਵਿੱਚ ਵਰਤਿਆ ਜਾਂਦਾ ਹੈ।

ਯੂਫੋਰਬੀਆ ਬਾਰਨਹਰਤੀ ਕਰੋਇਜ਼ਟ ਸਿਨ ਯੂਫੋਰਬੀਆ ਟਰਾਈਗੋਨਾ ਰੋਕਸਬ (ਤੇਲਗੂ-ਕੱਟੀਮੰਡੂ) ਦੱਖਣ ਦੀਆਂ ਖ਼ੁਸ਼ਕ ਪਹਾੜੀਆਂ ਅਤੇ ਅੰਡੇਮਾਨ ਵਿੱਚ ਪਾਇਆ ਜਾਂਦਾ ਹੈ। ਸੁੱਕੇ ਪੱਤਿਆਂ ਦਾ ਧੂੜਾ ਛਾਲਿਆਂ ਉਤੇ ਦਾਬੜਾ ਬਣਾ ਕੇ ਬੰਨ੍ਹਿਆਂ ਜਾਂਦਾ ਹੈ।

ਯੂਫੋਰਬੀਆ ਨੀਰੀਫੋਲੀਆ ਐਲ (ਚਿੱਤਰ 13. ਹਿੰਦੀ—ਸੇਹੁੰਡ, ਥੋਹਰ, ਸੰਸਕ੍ਰਿਤ—ਸਨੂਹੀ) ਦੀਆਂ ਪੰਜ-ਕੋਨੀਆਂ ਸ਼ਾਖ਼ਾਵਾਂ ਹੁੰਦੀਆਂ ਹਨ। ਇਹ ਦੱਖਣੀ ਉਪ



ਚਿਤਰ 12. ਥੋਹਰ (ਯੂਫੋਰਬੀਆ ਐਂਟੀਕੋਰਮ)



ਚਿੱਤਰ 13. ਥੋਹਰ (ਯੂਫੋਰਬੀਆ ਨੀਰੀਫੋਲੀਆ)

ਦੀਪ ਵਿੱਚ ਆਪੇ ਹੀ ਉਗਦਾ ਹੈ ਪਰ ਸਾਰੇ ਭਾਰਤ ਵਿੱਚ ਖੇਤੀ ਲਈ ਵਾੜ ਦੇ ਰੂਪ ਵਿੱਚ ਬੀਜਿਆ ਜਾਂਦਾ ਹੈ। ਇਸਦਾ ਰਸ ਕੰਨ ਦੇ ਦਰਦ ਅਤੇ ਦਮੇ ਵਿੱਚ ਵਰਤਿਆ ਜਾਂਦਾ ਹੈ।

ਯੂਫੋਰਬੀਆ ਨਿਵੂਲੀਆ ਬੁਕ. - ਹੈਮ. (ਹਿੰਦੀ—ਕਟਾਥੂਹਰ, ਸੰਸਕ੍ਰਿਤ—ਪੱਤਰਾਸਨੂਹੀ) ਦੀਆਂ ਸ਼ਾਖਾਵਾਂ ਬੇਲਨਾਕਾਰ ਹੁੰਦੀਆਂ ਹਨ ਅਤੇ ਇਹ ਭਾਰਤ ਦੇ ਤਕਰੀਬਨ ਸਾਰੇ ਖ਼ੁਸ਼ਕ ਇਲਾਕਿਆਂ ਵਿੱਚ ਹੁੰਦਾ ਹੈ। ਇਹ ਵੀ ਵਾੜ ਦੇ ਤੌਰ ਤੇ ਬੀਜਿਆ ਜਾਂਦਾ ਹੈ। ਇਸਦਾ ਰਸ ਮੂਤਰਲ (ਖੁੱਲ੍ਹ ਕੇ ਪਿਸ਼ਾਬ ਲਿਆਉਣ ਵਾਲਾ) ਸਮਝਿਆ ਜਾਂਦਾ ਹੈ।

(ਬਸਤਰ ਦੇ ਕਬੀਲਿਆਂ ਦੇ ਲੋਕ ਇਸਦਾ ਦੂਧੀਆ ਰਸ ਪਸ਼ੂਆਂ ਦੇ ਜ਼ਖ਼ਮ ਠੀਕ ਕਰਨ ਲਈ ਵਰਤਦੇ ਹਨ)।

ਯੂਫੋਰਬੀਆ ਰਾਇਲੀਆਨਾ ਬਾਇਸ (ਪੰਜਾਬੀ—ਡੰਡਾ ਥੋਹਰ) ਦੀਆਂ ਸ਼ਾਖਾਂ 5–7 ਕੋਨੀਆਂ ਹੁੰਦੀਆਂ ਹਨ ਅਤੇ ਇਹ ਪੱਛਮੀ ਹਿਮਾਲਾ ਦੀਆਂ ਬਾਹਰਲੀਆਂ ਖ਼ੁਸ਼ਕ ਢਲਾਣਾਂ ਉਤੇ ਆਮ ਤੌਰ ਤੇ 1000–1500 ਮੀਟਰ ਦੀ ਉਚਾਈ ਤਕ ਪਾਇਆ ਜਾਂਦਾ ਹੈ।

ਯੂਫੋਰਬੀਆ ਤੀਰੂਕਾਲੀ ਐਲ. (ਹਿੰਦੀ—ਸੇਹੁੰਡ, ਕੱਨੜ—ਕਾਲੂਕਲੀ, ਸੰਸਕ੍ਰਿਤ—ਵਜਰਦਰੁਮਾ) ਇਕ ਝਾੜੀ ਜਾਂ ਛੋਟਾ ਜਿਹਾ ਦਰਖ਼ਤ ਹੈ, ਜਿਸ ਦੀਆਂ ਬਹੁਤ ਸਾਰੀਆਂ ਬੇਲਨਾਕਾਰ ਸ਼ਾਖਾਵਾਂ ਹੁੰਦੀਆਂ ਹਨ। ਇਸ ਦੀਆਂ ਸ਼ਾਖਾਵਾਂ ਦੂਜੀਆਂ ਜਾਤੀਆਂ ਨਾਲੋਂ ਜ਼ਿਆਦਾ ਸੰਘਣੀਆਂ ਹੁੰਦੀਆਂ ਹਨ। ਇਹ ਅਫਰੀਕਨ ਜਾਤੀ ਹੈ ਪਰ ਭਾਰਤ ਦੇ ਬਹੁਤ ਸਾਰੇ ਖ਼ੁਸ਼ਕ ਇਲਾਕਿਆਂ—ਖ਼ਾਸ ਕਰਕੇ ਦੱਖਣ ਅਤੇ ਪੱਛਮੀ ਭਾਰਤ ਵਿੱਚ, ਇਹ ਸੜਕਾਂ ਦੇ ਕਿਨਾਰੇ ਜਾਂ ਵਾੜ ਦੇ ਤੌਰ ਤੇ ਲਾਇਆ ਜਾਂਦਾ ਹੈ। ਇਸ ਦਾ ਦੂਧੀਆ ਰਸ ਗਠੀਏ ਅਤੇ ਦੰਦਾਂ ਦੇ ਦਰਦਾਂ ਵਿੱਚ ਬਾਹਰੀ ਤੌਰ ਤੇ ਲਾਇਆ ਜਾਂਦਾ ਹੈ। ਥੋੜ੍ਹੀ ਮਾਤਰਾ ਵਿੱਚ ਇਹ ਖਾਣ ਲਈ ਦਿੱਤਾ ਜਾਂਦਾ ਹੈ।

# 37. ਹਿੰਗ

ਫੈਰੂਲਾ ਨਾਰਥੈਕਸ ਬਾਇਸ

*ਕੁਲ* : ਐਪੀਏਸੀ

*ਭਾਰਤੀ ਨਾਮ* : ਹਿੰਦੀ—*ਹਿੰਗ*
ਬੰਗਲਾ—*ਹਿੰਗ*
ਗੁਜਰਾਤੀ—*ਹਿੰਗ*
ਕੱਨੜ—*ਹਿੰਗ*
ਕਸ਼ਮੀਰੀ—*ਸੈਪ, ਯਾਂਗ*
ਮਲਿਆਲਮ—*ਪੇਰੂੰਗਾਯਮ*
ਮਰਾਠੀ—*ਹਿੰਗ*
ਉੜੀਆ—*ਹੇਂਗੂ*
ਸੰਸਕ੍ਰਿਤ—*ਅਗੁੜਾਗੰਧਾ, ਬਾਲਹਿਕਾ*
ਤਾਮਿਲ—*ਪੇਰੂੰਗਯਾਮ*
ਤੇਲਗੂ—*ਇੰਗੁਰਾ*

ਵਪਾਰਕ ਨਾਂ ਇਕ ਹੋਰ ਸੰਬੰਧਿਤ ਬੂਟੇ ਫੈਰੂਲਾ ਅਸਾਫੇਇਟਿਡਾ ਐਲ. ਉਤੇ ਅਧਾਰਿਤ ਹੈ। ਜਿਸ ਵਿੱਚੋਂ ਇਕ ਮਿਲਦੀ-ਜੁਲਦੀ ਦਵਾਈ ਮਿਲਦੀ ਹੈ।

**ਵਰਣਨ**

ਇਕ ਉਚੀ, ਸਦਾਬਹਾਰ, ਗਾਜਰ ਵਰਗੀਆਂ, ਤਕੜੀਆਂ ਜੜ੍ਹਾਂ ਵਾਲੀ ਬੂਟੀ। ਪੱਤੇ ਦੋ ਕਿਸਮ ਦੇ; ਥੱਲੇ ਵਾਲੇ ਸਾਦੇ, 30–60 ਸੈਂਟੀਮੀਟਰ ਲੰਬੇ, ਅੰਡੇਕਾਰ; ਉਪਰਲੇ ਬਹੁਤ ਹਿੱਸਿਆਂ ਵਿੱਚ ਕੱਟੇ ਹੋਏ। ਨਵੇਂ ਪੱਤੇ ਸੰਘਣੇ ਲੂੰਆਂ ਵਾਲੇ। ਫੁੱਲ ਛੋਟੇ, ਪੀਲੇ, ਸਿਰਿਆਂ ਵਿੱਚ ਲਗੇ ਗੁੱਛੇ, ਫਲ 8 ਮਿਲੀਮੀਟਰ ਲੰਬੇ ਅਤੇ ਚੌੜਾਈ ਵਿੱਚ ਇਸ ਤੋਂ ਅੱਧੇ।

**ਵੰਡ**

ਇਹ ਬੂਟਾ ਕਸ਼ਮੀਰ ਵਿੱਚ ਉਗਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਖੇਤਾਂ ਵਿੱਚ ਖੜੇ, ਇਸ ਬੂਟੇ ਅਤੇ ਇਸਦੇ ਨਾਲ ਮਿਲਦੀਆਂ ਸਪੀਸੀਜ਼ ਦੀਆਂ ਜੜ੍ਹਾਂ

ਉਤੇ ਪੱਛ ਲਾਉਣ ਨਾਲ ਇਸ ਵਿੱਚੋਂ ਨਿਕਲਿਆ ਗੰਧਦਾਰ ਗੂੰਦ ਵਰਗਾ ਪਦਾਰਥ ਹਿੰਗ ਅਖਵਾਉਂਦਾ ਹੈ।

ਇਹ ਬਦਹਜ਼ਮੀ, ਗੈਸ, ਅਫਾਰਾ, ਹੈਜ਼ਾ, ਅਤੇ ਕਾਲੀ ਖਾਂਸੀ ਵਿੱਚ ਫਾਇਦੇਮੰਦ ਹੁੰਦਾ ਹੈ। ਇਹ ਸਾਹ ਅਤੇ ਤੰਤੂ ਪ੍ਰਣਾਲੀ ਨੂੰ ਉਤੇਜਿਤ ਕਰਦਾ ਹੈ ਅਤੇ ਬੱਚਿਆਂ ਵਿੱਚ ਨਮੋਨੀਆ ਅਤੇ ਸਾਹ ਰੋਗ ਵਿੱਚ ਫਾਇਦਾ ਕਰਦਾ ਹੈ। ਅੰਤੜੀਆਂ ਨੂੰ ਉਤੇਜਿਤ ਕਰਨ ਲਈ ਇਹ ਪੇਟ ਉਤੇ ਲਾਇਆ ਜਾਂਦਾ ਹੈ। ਅੰਤੜੀਆਂ ਵਿੱਚ ਹਵਾ ਭਰਨ ਵੇਲੇ ਇਸਦੇ ਅਨੀਮੇ ਦੀ ਸਿਫਾਰਿਸ਼ ਵੀ ਕੀਤੀ ਜਾਂਦੀ ਹੈ।

ਤਜਰਬਿਆਂ ਤੋਂ ਹਿੰਗ ਦੇ ਸੁਸਤੀ ਪੈਦਾ ਕਰਨ ਵਾਲੇ (ਸੈਡੇਟਿਵ) ਗੁਣਾਂ ਦਾ ਪਤਾ ਲੱਗਿਆ ਹੈ ਅਤੇ ਇਸੇ ਕਰਕੇ ਦਿਲ ਦੀਆਂ ਬਿਮਾਰੀਆਂ ਵਿੱਚ ਇਸਦੀ ਵਰਤੋਂ ਦੀ ਸਲਾਹ ਦਿੱਤੀ ਗਈ।

### ਹੋਰ ਵਰਤੋਂ

ਹਿੰਗ ਜ਼ਿਆਦਾਤਰ ਮਸਾਲੇ ਦੇ ਰੂਪ ਵਿੱਚ ਵਰਤੀ ਜਾਂਦੀ ਹੈ। ਬਹੁਤ ਸਾਰੀਆਂ ਦਾਲਾਂ, ਸਬਜ਼ੀਆਂ ਦੀ ਤਰੀ ਅਤੇ ਅਚਾਰਾਂ ਆਦਿ ਵਿੱਚ ਇਹ ਇਕ ਜ਼ਰੂਰੀ ਹਿੱਸਾ ਸਮਝਿਆ ਜਾਂਦਾ ਹੈ।

### ਦੂਜੀਆਂ ਜਾਤੀਆਂ

ਅਫਗਾਨਿਸਤਾਨ ਅਤੇ ਮੱਧ ਏਸ਼ੀਆ ਦੇ ਇਲਾਕਿਆਂ ਵਿੱਚ ਇਸ ਜੀਨਸ ਦੀਆਂ ਕਈ ਜਾਤੀਆਂ ਪਾਈਆਂ ਜਾਂਦੀਆਂ ਹਨ। ਫੈ. ਫੋਇਟਿਡਾ (ਬੁੰਗ) ਰੀਗਲ ਅਤੇ ਫੈ. ਅਸਾਫੋਇਟਿਡਾ ਐਲ. ਵਿੱਚੋਂ ਅਜਿਹੇ ਪਦਾਰਥ ਮਿਲਦੇ ਹਨ, ਜਿਹੜੇ ਕਿ ਫੈ. ਨਾਰਥੈਕਸ ਵਿੱਚੋਂ ਮਿਲਣ ਵਾਲੇ ਪਦਾਰਥ ਨਾਲ ਬਹੁਤ ਮਿਲਦੇ ਹਨ।

# 38. ਵਿੰਟਰਗਰੀਨ

ਗੌਲਥੇਰੀਆ ਫਰੈਗਰੈਂਟੀਸਿੱਮਾ ਬਲਿਚ

ਕੁਲ : ਐਰੀਕੇਸੀ

*ਭਾਰਤੀ ਨਾਮ* : ਹਿੰਦੀ—*ਗੰਧਪੁੜਾ-ਕਾ-ਤੇਲ*
ਗੁਜਰਾਤੀ—*ਹੇਮੰਤ-ਹਰਿਤ*
ਸੰਸਕ੍ਰਿਤ—*ਹੇਮੰਤ-ਹਰਿਤ*
ਅਸਾਮੀ—*ਜੀਰਹੱਪ*

ਵਪਾਰਕ ਨਾਂ ਵਿੰਟਰਗਰੀਨ, ਇਸ ਬੂਟੇ ਤੋਂ ਮਿਲਣ ਵਾਲੇ ਖ਼ੁਸ਼ਬੂਦਾਰ ਉੱਡਣਸ਼ੀਲ ਤੇਲ—ਵਿੰਟਰਗਰੀਨ ਤੇਲ, ਉੱਤੇ ਆਧਾਰਿਤ ਹੈ।

**ਵਰਣਨ**

ਤਕਰੀਬਨ ਤਿੰਨ ਮੀਟਰ ਉੱਚੀ ਸਦਾ ਬਹਾਰੀ ਝਾੜੀ। ਬਹੁਤ ਸ਼ਾਖਾਂ ਵਾਲਾ ਤਣਾ, ਛਿਲ ਸੰਤਰੀ ਭੂਰੇ ਰੰਗ ਦੀ। ਪੱਤੇ 13 ਸੈਂਟੀਮੀਟਰ ਤੱਕ ਲੰਬੇ, ਕਾਫੀ ਚੌੜੇ, ਚਮੜੇ-ਨੁਮਾ, ਥਾਂ-ਥਾਂ ਤੇ ਗਿਲਟੀਆਂ ਵਾਲੇ ਅਤੇ ਸਿਰਿਆਂ ਤੋਂ ਦੰਦੇਦਾਰ। ਫੁੱਲ ਛੋਟੇ, ਹਰੇ ਚਿੱਟੇ, ਸਿਰਿਆਂ ਉਤੇ ਗੁੱਛਿਆਂ ਵਿੱਚ ਲਗੇ। ਫੁੱਲ ਗੋਲਾਕਾਰ, ਨੀਲੀਆਂ ਪੱਤੀਆਂ ਵਿੱਚ ਘਿਰੇ।

**ਵੰਡ**

ਇਹ ਬੂਟਾ ਉੱਤਰੀ, ਪੂਰਬੀ ਅਤੇ ਦੱਖਣੀ ਭਾਰਤ ਦੇ ਪਹਾੜੀ ਇਲਾਕਿਆਂ ਵਿੱਚ 1500–2000 ਮੀਟਰ ਤਕ ਦੀ ਉਚਾਈ ਉਤੇ ਮਿਲਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਤਾਜ਼ੇ ਬੂਟੇ ਵਿੱਚੋਂ ਮਿਲਣ ਵਾਲੇ ਉੱਡਣਸ਼ੀਲ ਖ਼ੁਸ਼ਬੂਦਾਰ ਤੇਲ ਨੂੰ ਵਿੰਟਰਗਰੀਨ ਤੇਲ ਕਿਹਾ ਜਾਂਦਾ ਹੈ।

ਇਹ ਤੇਲ ਗਠੀਏ ਅਤੇ ਜੋੜਾਂ ਦੇ ਦਰਦਾਂ ਦੇ ਇਲਾਜ ਵਿੱਚ ਵਰਤਿਆ ਜਾਂਦਾ ਹੈ। ਇਸਨੂੰ ਬਾਹਰੀ ਤੌਰ ਤੇ ਵੀ ਲਾਇਆ ਜਾਂਦਾ ਹੈ, ਇਹ ਕਈ ਮਲ੍ਹਮਾਂ ਅਤੇ ਮਾਲਸ਼ ਵਾਲੇ ਤੇਲਾਂ ਵਿੱਚ, ਉਨ੍ਹਾਂ ਦੇ ਲੱਗਣ ਅਤੇ ਖ਼ਾਰਸ਼ ਕਰਨ ਵਾਲੇ ਗੁਣਾਂ ਨੂੰ ਰੋਕਣ ਲਈ ਪਾਇਆ ਜਾਂਦਾ ਹੈ। ਇਹ ਹੁੱਕ-ਵਰਮਸ (ਪੇਟ ਦੇ ਕੀੜੇ) ਦਾ ਨਾਸ਼

ਕਰਦਾ ਹੈ ਅਤੇ ਇਸ ਵਿੱਚ ਉਤੇਜਕ ਅਤੇ ਹਾਜ਼ਮਾ ਵਧਾਉਣ ਵਾਲੇ (ਕਾਰਮੀਨੇਟਵ) ਗੁਣ ਵੀ ਹੁੰਦੇ ਹਨ।

ਥੋੜ੍ਹੀ ਮਾਤਰਾ ਵਿੱਚ ਦਿੱਤਿਆਂ ਇਸ ਤੇਲ ਨੇ ਚੂਹਿਆਂ ਵਿੱਚ ਕੈਂਸਰ ਦੇ ਵਧਣ ਨੂੰ ਰੋਕਿਆ। ਇਸ ਔਸ਼ਧੀ ਨੇ ਜਾਨਵਰਾਂ ਵਿੱਚ ਕਈ ਕਿਸਮ ਦੀਆਂ ਰਸੌਲੀਆਂ ਵਧਣ ਨੂੰ ਰੋਕਿਆ ਵੀ ਅਤੇ ਉਨ੍ਹਾਂ ਦਾ ਇਲਾਜ ਵੀ ਕੀਤਾ।

**ਹੋਰ ਵਰਤੋਂ**

ਇਹ ਤੇਲ ਪੀਣ ਵਾਲੇ ਪਦਾਰਥਾਂ ਨੂੰ ਖ਼ੁਸ਼ਬੂ ਅਤੇ ਸੁਆਦ ਦੇਣ ਲਈ ਵਰਤਿਆ ਜਾਂਦਾ ਹੈ। ਨਿੰਬੂ ਵਾਲੀਆਂ ਗੋਲੀਆਂ ਅਤੇ ਟੁਥਪੇਸਟਾਂ ਵਿੱਚ ਵੀ ਇਸਦੀ ਵਰਤੋਂ ਹੁੰਦੀ ਹੈ। ਮੱਖੀ, ਮੱਛਰ ਅਤੇ ਦੂਜੇ ਕੀੜੇ ਮਾਰਨ ਅਤੇ ਉਨ੍ਹਾਂ ਨੂੰ ਭਜਾਉਣ ਵਾਲੀਆਂ ਦਵਾਈਆਂ ਵਿੱਚ ਇਸ ਤੇਲ ਦੀ ਵਰਤੋਂ ਹੁੰਦੀ ਹੈ। ਭਾਰਤ ਦੇ ਪਹਾੜੀ ਇਲਾਕਿਆਂ ਵਿੱਚ ਇਹ ਸਜਾਵਟੀ ਬੂਟੇ ਦੇ ਤੌਰ ਤੇ ਬੀਜਿਆ ਜਾਂਦਾ ਹੈ।

# 39. ਭਾਰਤੀ ਜੈਨਸੀਅਨ

ਜੈਨਸੀਆਨਾ ਕੁਰੂ ਰਾਇਲ

ਕੁਲ : ਜੈਨਸੀਨੇਸੀ

*ਭਾਰਤੀ ਨਾਮ* : ਹਿੰਦੀ—*ਕੁਟਕੀ, ਕਮਲਫੁੱਲ, ਨੀਲਕੰਠ*
ਬੰਗਲਾ—*ਕੜੂ, ਕੁਟਕੀ*
ਗੁਜਰਾਤੀ—*ਪਾਖਾਨ ਭੇਦ*
ਕਸ਼ਮੀਰੀ—*ਨੀਲਕੰਠੀ*
(ਜੌਨਸਾਰ—*ਕੜੂ*)

ਵਪਾਰਕ ਨਾਂ ਇਸ ਗੱਲ ਵੱਲ ਸੰਕੇਤ ਹੈ ਕਿ ਇਸ ਸੁੱਚੇ ਜੈਨਸੀਅਨ ਦਾ ਭਾਰਤੀ ਬਦਲ ਹੈ।

**ਵਰਣਨ**

ਇਕ ਛੋਟੀ ਜਹੀ 10–30 ਸੈਂਟੀਮੀਟਰ ਉੱਚੀ ਸਦਾ ਬਹਾਰ ਬੂਟੀ, ਸ਼ਮਲੇ ਵਾਲੀਆਂ ਡੀਕੰਬੈਂਟ ਟਹਿਣੀਆਂ, ਜੜ੍ਹਾਂ ਮੋਟੀਆਂ। ਹੇਠਲੇ ਪੱਤੇ 7–13 ਸੈਂਟੀਮੀਟਰ ਲੰਬੇ, ਝੰਡੇ ਨੁਮਾ; ਉਪਰਲੇ ਪੱਤੇ 2.5 ਸੈਂਟੀਮੀਟਰ ਲੰਬੇ, ਘੱਟ ਚੌੜੇ (ਸੌੜੇ)। ਫੁੱਲ ਨੀਲੇ, ਚਿੱਟੇ ਨਿਸ਼ਾਨਾਂ ਵਾਲੇ, 4.5 ਸੈਂਟੀਮੀਟਰ ਲੰਬੇ, 2–2.5 ਸੈਂਟੀਮੀਟਰ ਵਿਆਸ, ਇਕਲੇ ਜਾਂ 2–4 ਫੁੱਲਾਂ ਦੇ ਗੁੱਛੇ ਵਿੱਚ। ਫਲ ਤਕਰੀਬਨ 2 ਸੈਂਟੀਮੀਟਰ ਲੰਬੇ।

**ਵੰਡ**

ਇਹ ਬੂਟਾ ਉੱਤਰੀ-ਪੱਛਮੀ ਹਿਮਾਲਾ ਖੇਤਰ ਵਿੱਚ 1500 ਤੋਂ 3500 ਮੀਟਰ ਦੀ ਉਚਾਈ ਦਰਮਿਆਨ, ਕਸ਼ਮੀਰ ਅਤੇ ਇਸਦੇ ਆਸ-ਪਾਸ ਦੀਆਂ ਪਹਾੜੀਆਂ ਵਿੱਚ ਹੁੰਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਬੂਟੇ ਦੀਆਂ ਸੁੱਕੀਆਂ ਗੰਢਦਾਰ ਜੜ੍ਹਾਂ ਦਵਾਈ ਦੇ ਤੌਰ ਤੇ ਵਰਤੀਆਂ ਜਾਂਦੀਆਂ ਹਨ। ਜੈਨਸੀਅਨ ਭੁੱਖ ਵਧਾਉਣ ਲਈ ਅਤੇ ਗੈਸਟਰਿਕ ਰਿਸਾਵਾਂ ਨੂੰ ਉਤੇਜਿਤ ਕਰਨ ਲਈ ਵਰਤਿਆ ਜਾਂਦਾ ਹੈ। ਇਹ ਬਹੁਤ ਸਾਰੇ ਟਾਨਿਕਾਂ ਅਤੇ ਮਿਹਦਾ ਠੀਕ ਕਰਨ ਵਾਲੀਆਂ ਦਵਾਈਆਂ ਵਿੱਚ ਵਰਤਿਆ ਜਾਂਦਾ ਹੈ। ਇਸਦੀ ਖ਼ੁਸ਼ਬੂ ਅਤੇ ਸੁਆਦ ਵਧੀਆ ਹਨ। ਜ਼ਿਆਦਾ ਮਾਤਰਾ ਵਿੱਚ ਇਹ ਜੁਲਾਬ ਲਗਾ ਦੇਂਦਾ ਹੈ।

**ਹੋਰ ਜਾਤੀਆਂ**

ਜੈਨਸੀਆਨਾ ਲੂਟੀਆ ਐਲ. (ਪੀਲਾ ਜੈਨਸੀਅਨ) ਵਿੱਚ ਵਿਦੇਸ਼ੀ ਜਾਤੀ ਹੈ, ਇਸ ਦੀਆਂ ਜੜ੍ਹਾਂ ਦਵਾਈਆਂ ਵਿੱਚ ਜ਼ਿਆਦਾ ਕੀਮਤੀ ਮੰਨੀਆਂ ਜਾਂਦੀਆਂ ਹਨ ਅਤੇ ਜ਼ਿਆਦਾਤਰ ਇਹ ਬਾਹਰਲੇ ਦੇਸ਼ਾਂ ਤੋਂ ਮੰਗਾਇਆ ਜਾਂਦਾ ਹੈ। ਇਹ ਸੁਝਾਅ ਦਿੱਤਾ ਗਿਆ ਹੈ ਕਿ ਉੱਤਰ-ਪੱਛਮੀ ਹਿਮਾਲਾ ਦੇ 3000 ਮੀਟਰ ਦੀ ਉਚਾਈ ਦੇ ਇਲਾਕੇ ਇਸ ਦੀ ਖੇਤੀ ਦੇ ਯੋਗ ਹੋ ਸਕਦੇ ਹਨ।

ਹਿਮਾਲਾ ਵਿੱਚ ਜੈਨਸੀਆਨਾ ਦੀਆਂ ਇਕ-ਦੋ ਹੋਰ ਜਾਤੀਆਂ ਵੀ ਜੰਗਲੀ ਰੂਪ ਵਿੱਚ ਮਿਲਦੀਆਂ ਹਨ। ਇਹ ਵੀ ਜੈਨਸੀਆਨਾ ਕੁਰੂ ਦੇ ਬਦਲੇ ਵਰਤੀਆਂ ਜਾ ਸਕਦੀਆਂ ਹਨ।

ਇਕ ਭਾਰਤੀ ਬੂਟਾ ਪਿਕਰੋਰਿਜ਼ਾ ਕੁਰੋਆ (ਕੁਟਕੀ) ਜੈਨਸੀਅਨ ਲੂਟੀਆ ਦਾ ਸਹੀ ਬਦਲ ਮੰਨਿਆ ਜਾਂਦਾ ਹੈ।

# 40. ਮਲੱਠੀ

ਗਲਾਈਸਾਈਰਿਜ਼ਾ ਗਲਬਰਾ ਐਲ.

*ਕੁਲ* : ਪੈਪੀਲਿਓਨੇਸੀ

*ਭਾਰਤੀ ਨਾਮ* : ਹਿੰਦੀ—*ਮੁਲੈਠੀ, ਮੁਲਾਹਟੀ*
ਬੰਗਲਾ—*ਜਸ਼ਤੀਮਧੂ*
ਕੱਨੜ—*ਅਥੀਮਧੁਰਾ*
ਮਲਿਆਲਮ—*ਮਧੂਯਸ਼ਤੀ*
ਤਾਮਿਲ—*ਅਹੀਮਧੁਰਮ*
ਤੇਲਗੂ—*ਯਸ਼ਤੀਮਧੂਕਮ*

ਵਪਾਰਕ ਨਾਂ ਲਿਕੋਰਾਈਸ ਦਾ ਭਾਰਤੀ ਲਿਕੋਰਾਈਸ ਨਾਲ ਭੁਲੇਖਾ ਨਹੀਂ ਹੋਣਾ ਚਾਹੀਦਾ। ਭਾਰਤੀ ਲਿਕੋਰਾਈਸ ਬਿਲਕੁਲ ਵੱਖ ਬੂਟੇ ਆਬਰਸ ਪਰੀਕਾਟੋਰੀਅਸ ਐਲ (ਗੁੰਜਾ, ਰੱਤੀ) ਤੋਂ ਮਿਲਦੀ ਹੈ।

**ਵਰਣਨ**

ਉੱਚੀ ਸਿੱਧੀ ਬੂਟੀ ਜਾਂ ਦੂਜੇ ਬੂਟਿਆਂ ਥੱਲੇ ਉੱਗੀ ਹੋਈ ਬੂਟੀ ਜਿਹੜੀ ਕਿ 1.5 ਮੀਟਰ ਤੱਕ ਉੱਚੀ ਹੋ ਸਕਦੀ ਹੈ। ਸੰਜੁਕਤ ਪੱਤੇ, ਪੱਤਾ-ਝੁੰਡ 4-7 ਜੋੜਿਆਂ ਵਿੱਚ। ਫੁੱਲ ਹਲਕੇ ਜਾਮਣੀ ਧਰੇਕ ਦੇ ਫੁੱਲਾਂ ਵਰਗੇ, ਛੋਟੇ, ਸਿਰਿਆਂ ਉਤੇ ਪਤਲੇ ਸਿੱਟਿਆਂ ਜਹੇ ਪੱਤਿਆਂ ਜਿੰਨੇ ਹੀ ਜਾਂ ਉਨ੍ਹਾਂ ਤੋਂ ਥੋੜ੍ਹੇ ਲੰਬੇ, ਫਲ 1-3 ਸੈਂਟੀਮੀਟਰ ਲੰਬੇ, ਚਪਟੇ ਅਤੇ ਸੰਘਣੇ ਜਹੇ ਕੰਡਿਆਂ ਨਾਲ ਢਕੇ ਹੋਏ। ਜੜ੍ਹ ਦੇ ਮੁੱਢ ਤੋਂ ਬਹੁਤ ਸਾਰੀਆਂ ਹੋਰ ਜੜ੍ਹਾਂ ਨਿਕਲਦੀਆਂ ਹੋਈਆਂ ਜਾਂ ਜੜ੍ਹ ਦੇ ਮੁੱਢ ਤੋਂ ਹੀ ਬਹੁਤ ਸਾਰੀਆਂ ਸ਼ਾਖਾਂ ਨਿਕਲਦੀਆਂ ਹੋਈਆਂ ਪਰ ਧਰਤੀ ਦੇ ਅੰਦਰ ਹੀ ਰਹਿੰਦੀਆਂ ਹਨ।

**ਵੰਡ**

ਬੂਟੇ ਦੀ ਸਾਰੇ ਭਾਰਤ ਵਿੱਚ ਖੇਤੀ ਹੁੰਦੀ ਹੈ।

**ਦਵਾਈ ਅਤੇ ਇਸ ਦੇ ਗੁਣ**

ਬੂਟੇ ਦੀਆਂ ਜੜ੍ਹਾਂ ਅਤੇ ਧਰਤੀ ਹੇਠਲੇ ਤਣੇ ਦੀਆਂ ਸ਼ਾਖਾਵਾਂ ਮਲੱਠੀ ਨਾਂ ਤੋਂ ਜਾਣੀਆਂ ਜਾਂਦੀਆਂ ਹਨ। ਮਲੱਠੀ ਖੰਘ, ਗਲੇ ਦੀ ਖ਼ਰਾਬੀ, ਸਾਹ ਰੋਗ (ਬਰਾਂਕਾਈਟਿਸ),

ਪੇਟ ਦੇ ਦਰਦ, ਕਮਜ਼ੋਰੀ ਅਤੇ ਮਿਰਗੀ ਲਈ ਫਾਇਦੇਮੰਦ ਸਮਝੀ ਜਾਂਦੀ ਹੈ। ਗਲੇ ਦੀ ਖ਼ਰਾਬੀ ਅਤੇ ਖਾਂਸੀ ਵਿੱਚ ਮਲੱਠੀ ਦਾ ਛੋਟਾ ਜਿਹਾ ਟੁਕੜਾ ਮੂੰਹ ਵਿੱਚ ਰਖ ਕੇ ਚੂਸਿਆ ਅਤੇ ਚਬਾਇਆ ਜਾਂਦਾ ਹੈ। ਮਲੱਠੀ ਪਿਸ਼ਾਬ ਜ਼ਿਆਦਾ ਲਿਆਉਂਦੀ ਹੈ। ਇਸਦੇ ਮੂਤਰਲ ਗੁਣ, ਬੈਕਟੀਰੀਆ ਨਾਸ਼ਕ ਗੁਣ ਅਤੇ ਕੀਟਨਾਸ਼ਕ ਗੁਣਾਂ ਦੀ ਪ੍ਰਯੋਗਾਂ ਰਾਹੀਂ ਪਰਖ ਹੋ ਚੁੱਕੀ ਹੈ।

ਇਸਦੇ ਮਿੱਠੇ ਸੁਆਦ ਅਤੇ ਪੇਟ ਨੂੰ ਠੀਕ ਕਰਨ ਵਾਲੇ ਗੁਣਾਂ ਕਰਕੇ ਮਲੱਠੀ ਸ਼ਰਬਤ ਬਨਾਉਣ ਦੇ ਕੰਮ ਆਉਂਦੀ ਹੈ, ਇਹ ਮਿਸ਼ਰਣਾਂ ਵਿੱਚ ਅਤੇ ਗੋਲੀਆਂ ਵਿੱਚ ਕੌੜੀਆਂ ਦਵਾਈਆਂ ਦੇ ਸੁਆਦ ਨੂੰ ਵੀ ਛੁਪਾ ਲੈਂਦੀ ਹੈ। ਇਹ ਪੇਟ ਅੰਦਰਲੇ ਛਾਲਿਆਂ ਵਿੱਚ ਵੀ ਫਾਇਦੇਮੰਦ ਹੁੰਦੀ ਹੈ।

ਮਲੱਠੀ ਦੇ ਪਾਊਡਰ ਵਿੱਚ ਮੱਖਣ (ਘਿਓ) ਅਤੇ ਸ਼ਹਿਦ ਮਿਲਾ ਕੇ ਕਟੇ-ਫਟੇ ਜ਼ਖ਼ਮਾਂ ਉਤੇ ਲਾਇਆ ਜਾਂਦਾ ਹੈ।

ਬੂਟੇ ਦੇ ਪੱਤਿਆਂ ਤੋਂ ਬਣਾਈ ਪੁਲਟਸ ਸਿਰ ਵਿੱਚ ਹੁੰਦੀ ਜਲਣ ਵਿਚ ਫਾਇਦੇ ਮੰਦ ਸਮਝੀ ਜਾਂਦੀ ਹੈ।

## ਹੋਰ ਵਰਤੋਂ

ਇਸਦਾ ਚੂਰਨ ਜਾਂ ਛੋਟੇ-ਛੋਟੇ ਟੁਕੜੇ ਪਾਨ ਵਿੱਚ ਰਖ ਕੇ ਖਾਧੇ ਜਾਂਦੇ ਹਨ।

ਇਸਦੀ ਖੇਤੀ ਲਈ ਕਸ਼ਮੀਰ, ਪੰਜਾਬ, ਹਿਮਾਚਲ ਪ੍ਰਦੇਸ਼ ਅਤੇ ਤਾਮਿਲਨਾਡੂ ਦਾ ਸੁਝਾਅ ਦਿੱਤਾ ਜਾਂਦਾ ਹੈ।

ਬੋਟੈਨੀਕਲ ਸਰਵੇ ਆਫ ਇੰਡੀਆ ਦੇ ਸਾਬਕਾ ਨਿਰਦੇਸ਼ਕ ਡਾ. ਐਚ. ਸੰਤਾਪੂ (ਸਵਰਗਵਾਸੀ) ਨੇ ਇਸ ਬੂਟੇ ਦੀ ਚਰਚਾ ਕਰਦਿਆਂ ਦੱਸਿਆ ਸੀ ਕਿ ਇਹ ਬੂਟਾ ਸਪੇਨ ਅਤੇ ਇਟਲੀ ਵਿੱਚ ਚਾਵਲ ਦੇ ਖੇਤਾਂ ਵਿੱਚ ਭਾਰੀ ਮਾਤਰਾ ਵਿੱਚ ਉੱਗਣ ਵਾਲਾ ਨਦੀਨ ਹੈ। ਉਥੋਂ ਦੇ ਛੋਟੇ ਬੱਚੇ ਖੇਤਾਂ ਵਿੱਚੋਂ ਇਸਦੀਆਂ ਤਾਜ਼ੀਆਂ ਜੜ੍ਹਾਂ ਇਕੱਠੀਆਂ ਕਰਕੇ ਚੂਸਦੇ ਹੁੰਦੇ ਹਨ (ਡਾ. ਸੰਤਾਪੂ ਸਪੇਨ ਵਿੱਚ ਜਨਮੇ ਸਨ ਅਤੇ ਭਾਰਤੀ ਵਸਨੀਕ ਬਣ ਗਏ ਸਨ)।

# 41. ਅਨੰਤਮੂਲ

*(ਹੈਮੀਡੈਸਮਸ, ਅਨੰਤਮੂਲ)*

ਹੈਮੀਡੈਸਮਸ ਇੰਡੀਕਸ (ਐਲ.) ਸ਼ੁਲਟ **ਪਲੇਟ IX**

*ਕੁਲ* : ਪੈਰੀਪਲੋਕੇਸੀ

*ਭਾਰਤੀ ਨਾਮ* : ਹਿੰਦੀ—*ਹਿੰਦੀ ਸਾਲਸਾ, ਅਨੰਤਮੂਲ*
ਬੰਗਲਾ—*ਅਨੰਤਮੂਲ*
ਗੁਜਰਾਤੀ—*ਅਨੰਤਮੂਲ, ਦੁਰੀਵੇਲ*
ਕੰਨੜ—*ਸੋਗਾਟੇਬੇਰੂ*
ਮਲਿਆਲਮ—*ਨਨਾਰੀ, ਨਾਰੂਨੰਤੀ*
ਮਰਾਠੀ, ਉੜੀਆ—*ਅਨੰਤਮੂਲ*
ਸੰਸਕ੍ਰਿਤ—*ਨਾਗਜਿਹਿਆ*
ਤਾਮਿਲ—*ਨੰਨਾਰੀ*
ਤੇਲਗੂ—*ਮੁਟਾਵਾਪੁਲਾਗਾਮੂ*

(ਮੱਧ-ਭਾਰਤ—*ਕਾਲੀ ਦੁਧੀ, ਛੋਟੀ ਦੁਧੀ*)

ਇਸ ਬੂਟੇ ਤੋਂ ਮਿਲਣ ਵਾਲੀ ਦਵਾਈ ਅਸਲੀ ਸਰਸਪਾਰਿਲਾ (ਜਿਹੜੀ ਕਿ ਸਮਾਈਲੈਕਸ ਜੀਨਸ ਦੇ ਬੂਟੇ ਤੋਂ ਮਿਲਦੀ ਹੈ) ਦੀ ਥਾਂ ਵਰਤੀ ਜਾਂਦੀ ਹੈ, ਜਿਸ ਕਰਕੇ ਇਸਨੂੰ ਭਾਰਤੀ ਸਰਸਪਾਰਿਲਾ ਕਿਹਾ ਜਾਂਦਾ ਹੈ।

**ਵਰਣਨ**

ਬਹੁਵਰਸ਼ੀ ਲਿਪਟਣ ਵਾਲੀ ਵੇਲ ਜਾਂ ਧਰਤੀ ਉਤੇ ਵਿਛਣ ਵਾਲਾ ਬੂਟਾ, ਜੜ੍ਹਾਂ ਲੱਕੜਨੁਮਾ, ਖ਼ੁਸ਼ਬੂਦਾਰ; ਤਣਾ ਪਤਲਾ, ਲੂੰ ਰਹਿਤ; ਪੱਤੇ ਸ਼ਕਲ ਅਤੇ ਅਕਾਰ ਵਿੱਚ ਕਈ ਤਰ੍ਹਾਂ ਦੇ, 5—10 ਸੈਂਟੀਮੀਟਰ ਲੰਬੇ, ਚੌੜਾਈ ਵਿੱਚ 5 ਤੋਂ 4 ਸੈਂਟੀਮੀਟਰ, ਗੂੜ੍ਹੇ ਹਰੇ, ਆਮ ਤੌਰ ਤੇ ਚਿੱਟੇ ਦਾਗਾਂ ਵਾਲੇ, ਪੀਲੇ ਜਾਂ ਚਿਟਿਆਈਦਾਰ, ਥੱਲੇ ਤੋਂ ਲੂੰਅਦਾਰ। ਫੁੱਲ ਬਹੁਤ ਛੋਟੇ, ਹਰੇ, ਛੋਟੇ ਸੰਘਣੇ ਝੁੰਡਾਂ ਵਿੱਚ। ਫਲ 10–15 ਸੈਂਟੀਮੀਟਰ ਲੰਬੇ, ਹਰੇ, ਸੌੜੇ, ਥੇਲਨਾਕਾਰ, ਸਿਰੇ ਤੋਂ ਤਿੱਖੇ ਅਤੇ ਜੋੜਿਆਂ ਵਿੱਚ। ਬੀਜ ਛੋਟੇ, ਕਾਲੇ ਅਤੇ ਸਿਰੇ ਉਤੇ ਚਿੱਟੇ ਲੂੰਅਦਾਰ ਜਟ। ਬੂਟੇ ਦੇ ਸਾਰੇ ਹਿੱਸਿਆਂ ਵਿੱਚੋਂ ਦੁੱਧ ਵਰਗਾ ਰਸ ਨਿਕਲਦਾ ਹੈ।

**ਵੰਡ**

ਬੂਟਾ ਤਕਰੀਬਨ ਸਾਰੇ ਭਾਰਤ ਵਿੱਚ ਹੁੰਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਬੂਟੇ ਦੀਆਂ ਸੁੱਕੀਆਂ ਜੜ੍ਹਾਂ ਤੋਂ ਦਵਾਈ ਬਣਦੀ ਹੈ। ਇਹ ਦਵਾਈ ਬੁਖ਼ਾਰ, ਚਮੜੀ ਰੋਗ, ਭੁੱਖ ਨਾ ਲੱਗਣਾ, ਸਿਫਲਿਸ, ਲਕੋਰੀਆ ਅਤੇ ਹੋਰ ਮੂਤਰ ਰੋਗਾਂ ਵਿੱਚ ਫਾਇਦੇਮੰਦ ਹੁੰਦੀ ਹੈ। ਦਵਾਈ ਦੇ ਮੂਤਰਲ ਗੁਣਾਂ ਦੀ ਪਰਖ ਪ੍ਰਯੋਗਾਂ ਰਾਹੀਂ ਹੋ ਚੁੱਕੀ ਹੈ। ਇਹ ਦਵਾਈ ਜ਼ਿਆਦਾ ਕਰ ਕੇ ਖ਼ੂਨ ਸਾਫ ਕਰਨ ਲਈ ਅਤੇ ਜੋੜਾਂ ਦੇ ਦਰਦਾਂ ਵਿੱਚ ਵਰਤੀ ਜਾਂਦੀ ਹੈ। ਹਸਪਤਾਲਾਂ ਵਿੱਚ ਹੋਏ ਟੈਸਟਾਂ ਨੇ ਭਾਰਤੀ ਸਰਸਪਾਰਿਲਾ ਦੀ ਵਰਤੋਂ ਦੀ ਪ੍ਰੋੜ੍ਹਤਾ ਕੀਤੀ ਹੈ ਅਤੇ ਇਹ ਸਿੱਧ ਕੀਤਾ ਹੈ ਕਿ ਇਹ ਸਮਾਈਲੈਕਸ ਜੀਨਸ ਤੋਂ ਮਿਲਣ ਵਾਲੇ ਸਰਸਪਾਰਿਲਾ ਦਾ ਸਹੀ ਬਦਲ ਹੈ।

**ਹੋਰ ਵਰਤੋਂ**

ਤਿੱਖੇ ਪਤਲੇ-ਪੱਤਿਆਂ ਵਾਲੀ ਕਿਸਮ ਦੇ ਪੱਤੇ ਚਬਾ ਕੇ ਖਾਧੇ ਜਾਂਦੇ ਹਨ ਅਤੇ ਤਾਜ਼ਗੀ ਦਿੰਦੇ ਹਨ।

# 42. ਕੁਰਚੀ

ਹੋਲਾਰਹੇਨਾ ਐਂਟੀਡਾਈਸੈਂਟਰਿਕ (ਰੋਥ) ਏ. ਡੀਸੀ.

ਕੁਲ : ਐਪੋਸਾਈਨੇਸੀ

*ਭਾਰਤੀ ਨਾਮ* : ਹਿੰਦੀ—*ਇੰਦਰ ਜੌਂ, ਦੋਰਾਈ, ਕੁਰਚੀ*
ਅਸਾਮੀ—*ਦੁਤਖੁਰੀ*
ਬੰਗਲਾ—*ਕੁਰਚੀ*
ਗੁਜਰਾਤੀ—*ਕਾਡਾ*
ਕੱਨੜ—*ਕੋਦਾਮੁਰਕਾ*
ਮਲਿਆਲਮ—*ਕੋੜਗਾਪਾਲਾ*
ਮਰਾਠੀ—*ਦੁਧਰੀ, ਗਾਲ, ਕੋੜਾਇਆ, ਕੁੜਾ*
ਉੜੀਆ—*ਖੁਰਨੀ, ਖੇਰਵਾ*
ਪੰਜਾਬੀ—*ਕੇਵੜ*
ਸੰਸਕ੍ਰਿਤ—*ਕਾਲਿੰਗ, ਬੁਟਜਾ*
ਤਾਮਿਲ—*ਇੰਦਰਾਬਸਾ, ਵੇਪਾਲਾਇ*
ਤੇਲਗੂ—*ਪਾਲਾ ਕੋਡਸਾ*

(ਨੈਨੀਤਾਲ—*ਕਿਓੜਾ*)

ਵਪਾਰਕ ਨਾਂ ਭਾਰਤੀ ਸਥਾਨਕ ਨਾਵਾਂ ਉਤੇ ਆਧਾਰਿਤ ਹੈ। ਸ਼ਬਦ ਐਂਟੀਡਾਈਸੈਂਟਰਿਕ (ਵਿਗਿਆਨਕ ਅਰਥਾਂ ਵਿੱਚ) ਇਸਦੀ ਮੁੱਖ ਵਰਤੋਂ-ਡਾਈਸੈਂਟਰੀ, ਮਰੋੜਾਂ ਵਿੱਚ, ਵਲ ਇਸ਼ਾਰਾ ਕਰਦਾ ਹੈ। ਸੰਸਕ੍ਰਿਤ ਨਾਂ "ਕੁਟਜ" ਇਸ ਗੱਲ ਦਾ ਸੂਚਕ ਹੈ ਕਿ ਇਹ ਬੂਟਾ ਪਹਾੜਾਂ ਦੀਆਂ ਚੋਟੀਆਂ (Kut : Peak) ਉਤੇ ਉਗਦਾ ਹੈ।

**ਵਰਣਨ**

ਇਕ ਉੱਚੀ ਝਾੜੀ ਜਾਂ ਛੋਟਾ ਦਰਖ਼ਤ ਕਦੇ-ਕਦੇ 10 ਮੀਟਰ ਤਕ ਉੱਚਾ। ਪੱਤੇ 10-30 ਸੈਂਟੀਮੀਟਰ ਲੰਬੇ, ਅੰਡਾਕਾਰ, ਪਤਲੇ, ਪੱਤਿਆਂ ਉਪਰ ਉਘੜਵੀਆਂ ਨਸਾਂ। ਪੱਤਾ-ਡੰਡੀ ਬਹੁਤ ਛੋਟੀ। ਫੁੱਲ ਚਿੱਟੇ, ਖ਼ੁਸ਼ਬੂਦਾਰ, 1-1.5 ਸੈਂਟੀਮੀਟਰ ਵਿਆਸ ਅਤੇ ਸਿਰਿਆਂ ਉਤੇ ਵੱਡੇ-ਵੱਡੇ ਗੁੱਛਿਆਂ ਵਿੱਚ ਲਗੇ। ਫਲ ਪਤਲੇ, ਬੇਲਨਾਕਾਰ, 20-45 ਸੈਂਟੀਮੀਟਰ ਲੰਬੇ, 6-8 ਮਿਲੀਮੀਟਰ ਮੋਟੇ, ਗੂੜ੍ਹੇ ਕਬੂਤਰੀ ਰੰਗ ਦੇ, ਚਿੱਟੇ ਧੱਬਿਆਂ ਨਾਲ ਭਰੇ

ਹੋਏ। ਬੀਜ ਤਕਰੀਬਨ 1 ਸੈਂਟੀਮੀਟਰ ਲੰਬੇ ਅਤੇ ਇਕ ਸਿਰੇ ਉਤੇ 2-2.5 ਸੈਂਟੀਮੀਟਰ ਲੰਬੇ ਭੂਰੇ ਲੂੰਆਂ ਦੀ ਲਿਟ। ਬੂਟੇ ਦੇ ਸਾਰੇ ਹਿੱਸਿਆਂ ਉਤੇ ਚੀਰਾ ਦੇਣ ਨਾਲ ਇਸ ਵਿੱਚੋਂ ਚਿੱਟਾ ਦੁੱਧ ਵਰਗਾ ਰਸ ਮਿਲਦਾ ਹੈ।

## ਵੰਡ

ਇਹ ਬੂਟਾ ਲਗਭਗ 1200 ਮੀਟਰ ਦੀ ਉਚਾਈ ਤੱਕ ਸਾਰੇ ਭਾਰਤ ਵਿੱਚ ਮਿਲਦਾ ਹੈ। ਮੱਧ-ਪ੍ਰਦੇਸ਼ ਅਤੇ ਮਹਾਂਰਾਸ਼ਟਰ ਦੇ ਜੰਗਲਾਂ ਦੇ ਬਾਹਰਲੇ ਕਿਨਾਰਿਆਂ ਉਤੇ ਇਹ ਆਮ ਮਿਲਦਾ ਹੈ।

## ਦਵਾਈ ਅਤੇ ਇਸ ਦੇ ਗੁਣ

ਇਸ ਦਰਖ਼ਤ ਦੀ ਸੁੱਕੀ ਛਾਲ ਨੂੰ ਦਵਾਈ "ਕੁਰਚੀ" ਕਿਹਾ ਜਾਂਦਾ ਹੈ। ਇਸ ਦਵਾਈ ਦੀ ਪ੍ਰਮੁੱਖ ਵਰਤੋਂ ਅਤਿਸਾਰ ਰੋਗ ਵਿੱਚ ਹੈ। ਛਾਲ ਦਾ ਕਾੜ੍ਹਾ ਇਕੱਲਾ ਹੀ ਜਾਂ ਇਸਦਾ ਦੂਜੀਆਂ ਦਵਾਈਆਂ ਨਾਲ ਮਿਸ਼ਰਣ ਦਿੱਤਾ ਜਾਂਦਾ ਹੈ। ਛਾਲ ਵਿੱਚ ਬੁਖ਼ਾਰ ਉਤਾਰਣ ਵਾਲੇ ਅਤੇ ਟਾਨਿਕ ਗੁਣ ਵੀ ਹਨ।

ਛਾਲ ਵਿੱਚੋਂ ਨਿਕਲਦੀ ਇਕ ਅਲਕਲਾਇਡ "ਕਾਨੇਸੀਨ" ਤਪਦਿਕ ਦੇ ਜਰਾਸੀਮਾਂ ਦੇ ਵਾਧੇ ਨੂੰ ਰੋਕਦੀ ਹੈ।

ਬੀਜਾਂ ਵਿੱਚ ਵੀ ਇਕ ਅਲਕਲਾਇਡ ਹੁੰਦੀ ਹੈ, ਜਿਹੜੀ ਮਰੋੜਾਂ ਨੂੰ ਰੋਕਣ ਵਿੱਚ ਅਸਰਦਾਰ ਹੁੰਦੀ ਹੈ। ਪੱਤਿਆਂ ਵਿੱਚ ਵੀ ਕੁਝ ਦਵਾਈ ਗੁਣ ਦੱਸੇ ਜਾਂਦੇ ਹਨ।

## ਹੋਰ ਵਰਤੋਂ

ਇਹ ਬੂਟਾ ਘਟੀਆ ਜ਼ਮੀਨ ਵਿੱਚ ਜੰਗਲ ਲਾਉਣ ਲਈ ਚੰਗਾ ਬੂਟਾ ਹੈ, ਨਵੇਂ ਸਾਫ਼ ਕੀਤੇ ਜੰਗਲਾਂ ਲਈ ਇਹ ਇਕ ਮੋਢੀ ਦਰਖ਼ਤ ਹੈ। ਇਸਦੀ ਲੱਕੜ ਘਰੇਲੂ ਸਮਾਨ ਜਿਵੇਂ ਕਿ ਕਾਗਜ਼ ਕੱਟਣ ਵਾਲੇ ਚਾਕੂ, ਖਿਡੌਣੇ, ਛੋਟੇ ਡੱਬੇ, ਪੈਨ ਹੋਲਡਰ, ਪ੍ਰਿੰਟਿੰਗ ਬਲਾਕ, ਤੰਬਾਕੂ ਦੀਆਂ ਡੱਬੀਆਂ ਅਤੇ ਫੋਟੋਆਂ ਦੇ ਫਰੇਮ ਆਦਿ ਬਣਾਉਣ ਵਿੱਚ ਕੰਮ ਆਉਂਦੀ ਹੈ।

# 43. ਚਾਲਮੋਗਰਾ

ਹਿਡਨੋਕਰਾਪਸ ਕੁਰਜ਼ੀ (ਕਿੰਗ) ਵਾਰਬ

ਕੁਲ : ਫਲੈਕੋਰਟੀਏਸੀ

*ਭਾਰਤੀ ਨਾਮ* : ਹਿੰਦੀ—*ਚਾਲਮੋਗਰਾ*
ਅਸਾਮੀ—*ਲਾਮਤਨੀ*
ਬੰਗਲਾ—ਚਾਲਮੋਗਰਾ, *ਦਾਲਮੁਹਾਰੀ*
ਗੁਜਰਾਤੀ—ਚਾਲਮੋਗਾਰੋ
ਮਲਿਆਲਮ—*ਮਾਰਾਵੈਟੀ*

ਵਪਾਰਕ ਨਾਂ ਸਥਾਨਕ ਭਾਰਤੀ ਨਾਵਾਂ ਉਤੇ ਅਧਾਰਿਤ ਹੈ।

**ਵਰਣਨ**

ਤਕਰੀਬਨ 15 ਮੀਟਰ ਉੱਚੇ ਅਤੇ ਕਦੇ ਕਦਾਈਂ ਇਸ ਤੋਂ ਵੀ ਵੱਧ, ਲੰਬਾ ਤਣਾ ਅਤੇ ਲਟਕਦੀਆਂ ਟਹਿਣੀਆਂ ਦੀ ਛਤਰੀ ਵਾਲਾ। ਪੱਤੇ ਤਕਰੀਬਨ 20 ਸੈਂਟੀਮੀਟਰ ਲੰਬੇ, ਤਿੱਖੇ ਸਿਰਿਆਂ ਵਾਲੇ ਚਮੜੇ ਨੁਮਾ, ਫੁੱਲ ਛੋਟੇ, ਪੀਲੇ, ਛੋਟੇ-ਛੋਟੇ ਬਗਲਵਰਤੀ ਝੁੰਡਾਂ ਵਿੱਚ, ਫਲ 6-7 ਸੈਂਟੀਮੀਟਰ ਵਿਆਸ, ਗੋਲ, ਭੂਰੇ, ਬੀਜ ਬਹੁਤ ਸਾਰੇ।

**ਵੰਡ**

ਇਹ ਦਰਖ਼ਤ ਅਸਾਮ ਅਤੇ ਤਰੀਪੁਰਾ ਦੇ ਸਦਾ ਬਹਾਰ ਜੰਗਲਾਂ ਵਿੱਚ ਮਿਲਦਾ ਹੈ, ਕਈ ਥਾਈਂ ਇਹ ਬਹੁਤ ਮਿਲਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਰੁੱਖ ਦੇ ਤਾਜ਼ੇ ਪੱਕੇ ਬੀਜਾਂ ਵਿੱਚੋਂ ਔਸ਼ਧੀ ਗੁਣਾਂ ਵਾਲਾ ਤੇਲ ਨਿਕਲਦਾ ਹੈ। ਤੇਲ ਕੋਹੜ ਦੇ ਇਲਾਜ ਲਈ ਵਰਤਿਆ ਜਾਂਦਾ ਹੈ। ਪਹਿਲਾਂ-ਪਹਿਲ ਇਹ ਤੇਲ ਖਾਣ ਲਈ ਦਿੱਤਾ ਜਾਂਦਾ ਸੀ, ਪਰ ਹੁਣ ਇਸਤੋਂ ਕੁਝ ਅਜਿਹੀਆਂ ਦਵਾਈਆਂ ਬਣ ਗਈਆਂ ਹਨ—ਜਿਹੜੀਆਂ ਟੀਕੇ ਰਾਹੀਂ ਦਿੱਤੀਆਂ ਜਾਂਦੀਆਂ ਹਨ। ਦਰਖ਼ਤ ਦੀ ਛਾਲ ਵਿੱਚ ਟੈਨਿਨਜ਼ ਹੁੰਦੀਆਂ ਹਨ—ਜਿਹੜੀਆਂ ਬੁਖ਼ਾਰ ਵਿੱਚ ਫਾਇਦੇਮੰਦ ਮੰਨੀਆਂ ਜਾਂਦੀਆਂ ਹਨ।

## ਹੋਰ ਵਰਤੋਂ

ਹਿਡਨੋਕਾਰਪਸ ਕੁਰਜ਼ੀ ਦੇ ਬੀਜਾਂ ਦੀ ਖਲ ਖਾਦ ਦੇ ਤੌਰ ਤੇ ਵਰਤੀ ਜਾਂਦੀ ਹੈ। ਕੁਝ ਜਾਨਵਰ ਇਸ ਰੁੱਖ ਦੇ ਬੀਜ ਖਾਂਦੇ ਹਨ; ਇਹ ਸੁਝਾਅ ਦਿਤੇ ਗਏ ਹਨ ਕਿ ਇਹਨਾਂ ਜਾਨਵਰਾਂ ਦਾ ਮਾਸ ਨਹੀਂ ਖਾਣਾ ਚਾਹੀਦਾ। ਚਾਮੂਗਰਾ ਫਲਾਂ ਨਾਲ ਸੁੰਨ ਕੀਤੀਆਂ ਜਾ ਰਹੀਆਂ ਜਾਂ ਸਾਰੀਆਂ ਮੱਛੀਆਂ ਵੀ ਮਨੁੱਖ ਲਈ ਖਾਣ ਯੋਗ ਨਹੀਂ ਸਮਝੀਆਂ ਜਾਂਦੀਆਂ।

## ਹੋਰ ਜਾਤੀਆਂ

ਹਿਡਨੋਕਾਰਪਸ ਲਾਰੀਫੋਲੀਆ (ਡੈਨਸਟ) ਸਲਿਉਮਰ ਸਿਨ.ਐਚ. ਵਾਇਟੀਆਨਾ ਬਲੂਮੇ (ਮਰਾਠੀ—ਕਟੂਕਵਾਥ, ਸੰਸਕ੍ਰਿਤ—ਗਾਰੂਫਲ, ਤਾਮਿਲ—ਮਾਰਾਵੈਟੀ) ਪੱਛਮੀ ਘਾਟ ਉਤੇ ਮਿਲਦਾ ਹੈ। ਰੁੱਖ ਦੇ ਬੀਜਾਂ ਦਾ ਤੇਲ ਦਵਾਈ ਹੈ। ਇਸਦੇ ਗੁਣ ਵੀ ਕੁਰਜ਼ੀ ਦੇ ਤੇਲ ਵਰਗੇ ਹਨ। ਇਹ ਕੋਹੜ ਵਿੱਚ ਸਥਾਨਕ ਲੇਪ ਲਈ ਵਰਤਿਆ ਜਾਂਦਾ ਹੈ ਅਤੇ ਇਹ ਗੰਢਾਂ ਨੂੰ ਘਟਾਉਂਦਾ ਹੈ। ਇਹ ਤੇਲ ਜੋੜਾਂ ਦੇ ਦਰਦਾਂ, ਮੋਚ, ਟੀ. ਬੀ. ਵਿੱਚ ਗਲੇ ਦੀ ਖ਼ਰਾਬੀ ਅਤੇ ਸੋਜਸ਼ ਆਦਿ ਵਿੱਚ ਵਰਤਿਆ ਜਾਂਦਾ ਹੈ। ਕੁਝ ਪ੍ਰਯੋਗਾਂ ਰਾਹੀਂ ਇਸਦੇ ਬੈਕਟੀਰੀਆ-ਨਾਸ਼ਕ ਗੁਣਾਂ ਦਾ ਪਤਾ ਲਗਿਆ ਹੈ।

# 44. ਤਾਲਮਖਾਣਾ

ਹਾਈਗਰੋਫਿਲਾ ਆਰੀਕੁਲਾਵਾ (ਸ਼ੁਮ.) ਹਾਈਨ
ਸਿਨ ਹਾ. ਸਪਾਈਨੋਸਾ ਅਤੇ; ਐਸਟਰਕੈਂਥਾ ਲੌਂਗੀਫੋਲੀਆ—ਨੀਸ.

ਕੁਲ : ਅਕੈਂਥੇਸੀ

*ਭਾਰਤੀ ਨਾਮ* : ਹਿੰਦੀ—*ਤਾਲਮਖਾਣਾ, ਕੁਲੀਆਕੰਟਾ*
ਬੰਗਲਾ—*ਕੁਲੀਆਖਾਰਾ, ਕੁਲਪੋਕਾਟਾ*
ਗੁਜਰਾਤੀ—*ਏਖਰੋ*
ਕੱਨੜ—*ਕੋਲਾਵਨਕੇ*
ਮਲਿਆਲਮ—*ਵਾਇਲਚੁੱਲੀ*
ਮਰਾਠੀ—*ਤਾਲੀਮਖਾਨਾ*
ਸੰਸਕ੍ਰਿਤ—*ਕੋਕਿਲਅਕਸ਼ਾ*
ਤਾਮਿਲ—*ਨਿਰਮੁਲੀ*
ਤੇਲਗੂ—*ਨਿਰੁਗੁੱਬੀ*

ਵਪਾਰਕ ਨਾਂ ਬੂਟੇ ਦੇ ਸਥਾਨਕ ਭਾਰਤੀ ਨਾਵਾਂ ਉੱਤੇ ਪਿਆ ਹੈ।

**ਵਰਣਨ**

ਇਕ ਤਗੜੀ ਸਿੱਧੀ ਬੂਟੀ, 60-150 ਸੈਂਟੀਮੀਟਰ ਉੱਚੀ; ਤਣੇ ਸ਼ਾਖਾ ਰਹਿਤ, ਸਿੱਧੇ, ਖੜੇ, ਚਾਰ ਕੋਨੇ, ਲੂੰਅਦਾਰ—ਖ਼ਾਸ ਕਰਕੇ ਫੁੱਲੀਆਂ ਹੋਈਆਂ ਗੰਢਾਂ ਉੱਤੇ। ਪੱਤੇ ਚੱਕਰਦਾਰ ਗੁੱਛੇ, ਇਕੋ ਗੰਢ ਉੱਤੇ ਛੇ, ਹਰ ਇਕ ਦੇ ਸਿਰ ਉੱਤੇ ਤਿੱਖੀ ਪੀਲੇ ਰੰਗ ਦੀ ਸੂਲ। ਫੁੱਲ ਇਕ ਗੁੱਛੇ ਵਿੱਚ ਅੱਠ, ਪਿਆਜ਼ੀ ਨੀਲੇ, ਤਕਰੀਬਨ 3 ਸੈਂਟੀਮੀਟਰ ਲੰਬੇ ਦੋ ਬੁੱਲ੍ਹੇ; ਹੇਠਲਾ ਬੁੱਲ੍ਹ ਖ਼ਾਸ ਤਰ੍ਹਾਂ ਮੁੜਿਆ ਹੋਇਆ।

**ਵੰਡ**

ਇਹ ਬੂਟਾ ਸਾਰੇ ਭਾਰਤ ਵਿੱਚ ਦਲਦਲੀ ਇਲਾਕੇ ਅਤੇ ਸਿੱਲ੍ਹੀਆਂ ਥਾਵਾਂ ਉੱਤੇ ਹੁੰਦਾ ਹੈ ਅਤੇ ਆਮ ਤੌਰ ਉੱਤੇ ਪੇਤਲੇ ਅੱਧ-ਸੁੱਕੇ ਟੋਏ ਅਤੇ ਸੜਕ ਕਿਨਾਰੇ ਪਾਣੀ ਦੇ ਰਸਤਿਆਂ ਉਪਰ ਮਿਲਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਜੜ੍ਹਾਂ ਸਮੇਤ ਸਾਰਾ ਬੂਟਾ ਹੀ ਦਵਾਈ ਹੈ। ਇਹ ਜਲੋਧਰ, ਪੀਲੀਆ, ਗਠੀਆ ਅਤੇ ਮੂਰਤ ਰੋਗਾਂ ਵਿੱਚ ਲਾਭਦਾਇਕ ਹੁੰਦਾ ਹੈ। ਬੀਜ ਵਨੀਰੀਅਲ (ਯੌਨ) ਰੋਗਾਂ ਵਿੱਚ ਫਾਇਦੇਮੰਦ ਮੰਨੇ ਜਾਂਦੇ ਹਨ। ਬੂਟੇ ਵਿੱਚਲੇ ਕਾਰਬਨਿਕ ਅਤੇ ਅ-ਕਾਰਬਨਿਕ ਪਦਾਰਥ ਇਸਦੇ ਮੂਤਰਲ ਗੁਣਾਂ ਲਈ ਜ਼ਿੰਮੇਵਾਰ ਮੰਨੇ ਜਾਂਦੇ ਹਨ। ਬੀਜ ਅਤੇ ਜੜ੍ਹਾਂ ਇਕੱਲੇ-ਇਕੱਲੇ ਵੀ, ਮੂਤਰਲ ਗੁਣਾਂ ਵਾਲੇ ਹੁੰਦੇ ਹਨ। ਪੱਤੇ ਖਾਂਸੀ ਅਤੇ ਮੂਤਰਨਲੀ ਵਿੱਚਲੇ ਰਿਸਾਵਾਂ ਵਿੱਚ ਫਾਇਦੇਮੰਦ ਹੁੰਦੇ ਹਨ।

# 45. ਖੁਰਾਸਾਨੀ ਅਜਵੈਣ

*(ਭਾਰਤੀ ਹੈਨਬੇਨ)*

ਹਾਇਓਸਾਇਆਮਸ ਨਿੱਗਰ ਐਲ. **ਪਲੇਟ II**

*ਕੁਲ* : ਸੋਲਾਨੇਸੀ

*ਭਾਰਤੀ ਨਾਮ* : ਹਿੰਦੀ—ਖੁਰਾਸਾਨੀ ਅਜਵਾਇਨ
ਬੰਗਲਾ—ਖੁਰਾਸਾਨੀ ਅਜਵਾਇਨ
ਗੁਜਰਾਤੀ—ਖੁਰਾਸਾਨੀ ਅਜਮੋ
ਮਰਾਠੀ—ਖੁਰਾਸਾਨੀ ਓਵਾ
ਸੰਸਕ੍ਰਿਤ—ਪਰਾਸਿਕਾਇਆ

ਵਪਾਰਕ ਨਾਂ ਵਿਗਿਆਨਕ ਨਾਂ ਉਤੇ ਆਧਾਰਿਤ ਹੈ।

**ਵਰਣਨ**

ਇਕ ਰੁੱਤੀ ਜਾਂ ਦੋ ਰੁੱਤੀ ਭੈੜੀ ਗੰਧ ਵਾਲੀ ਬੂਟੀ ਸੰਘਣੇ ਗਿਲਟੀਮਈ ਲੂੰਆਂ ਨਾਲ ਭਰੀ ਹੋਈ; ਟਹਿਣੀਆਂ 1 ਮੀਟਰ ਤਕ ਉੱਚੀਆਂ। ਹੇਠਲੇ ਮੁੱਢਲੇ ਪੱਤੇ 15-20 ਸੈਂਟੀਮੀਟਰ ਦੇ ਅਤੇ ਕਿਨਾਰਿਆਂ ਤੋਂ ਦੰਦਿਆਂ ਵਾਲੇ। ਉਪਰਲੇ ਪੱਤੇ ਛੋਟੇ ਅਤੇ ਕਈ ਹਿੱਸਿਆਂ ਵਿੱਚ ਵੰਡੇ। ਫੁੱਲ 2-3 ਸੈਂਟੀਮੀਟਰ ਵਿਆਸ ਦੇ, ਪੀਲੇ ਹਰੇ, ਬੈਂਗਣੀ ਰੰਗ ਦੀਆਂ ਧਾਰੀਆਂ ਵਾਲੇ, ਟਹਿਣੀਆਂ ਦੇ ਸੰਨ੍ਹਾਂ ਵਿੱਚ ਇਕੱਲੇ-ਇਕੱਲੇ ਅਤੇ ਕੁਝ ਲੰਬੇ ਸ਼ਿਖਰ ਉਤੇ ਸਿਟਿਆਂ ਵਿੱਚ ਫਲ ਗੋਲਾਕਾਰ 1.3 ਸੈਂਟੀਮੀਟਰ ਵਿਆਸ ਦੇ।

**ਵੰਡ**

ਇਹ ਬੂਟਾ ਪੱਛਮੀ ਹਿਮਾਲਾ ਵਿੱਚ ਕਸ਼ਮੀਰ ਤੋਂ ਲੈ ਕੇ ਗੜ੍ਹਵਾਲ ਵਿੱਚ 1500 ਮੀਟਰ ਤੋਂ 3000 ਮੀਟਰ ਤਕ ਦੀ ਉਚਾਈ ਉਤੇ ਅਤੇ ਖ਼ਾਸ ਕਰਕੇ ਅਬਾਦੀ ਦੇ ਨੇੜੇ ਵਾਧੂ ਜ਼ਮੀਨ ਉਤੇ ਉਗਿਆ ਮਿਲਦਾ ਹੈ। ਭਾਰਤ ਵਿੱਚ ਕਸ਼ਮੀਰ, ਪੰਜਾਬ, ਉੱਤਰ-ਪ੍ਰਦੇਸ਼, ਮਹਾਂਰਾਸ਼ਟਰ ਅਤੇ ਨੀਲਗਿਰੀ ਦੀਆਂ ਪਹਾੜੀਆਂ ਵਿੱਚ ਇਸ ਦੀ ਖੇਤੀ ਕੀਤੀ ਗਈ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਬੂਟੇ ਦੇ ਸੁੱਕੇ ਪੱਤੇ ਅਤੇ ਫੁੱਲ ਦਵਾਈ ਦੇ ਰੂਪ ਵਿੱਚ ਵਰਤੇ ਜਾਂਦੇ ਹਨ।

ਖਿੜਨ ਤੋਂ ਬਾਅਦ ਛੇਤੀ ਹੀ ਫੁੱਲ ਅਤੇ ਪੱਤੇ ਇਕੱਠੇ ਕਰ ਲਏ ਜਾਂਦੇ ਹਨ। ਦਵਾਈ ਦੇ ਗੁਣ ਬੈਲਾਡੋਨਾ ਵਰਗੇ ਹੀ ਹਨ। ਇਹ ਦਰਦਨਾਸ਼ਕ ਅਤੇ ਮਾਸ-ਪੇਸ਼ੀਆਂ ਵਿੱਚ ਖਿੱਚ ਨਾਲ ਪੈਦਾ ਹੁੰਦੇ ਦਰਦ ਨੂੰ ਠੀਕ ਕਰਦੇ ਹਨ। ਮਾਨਸਕ ਖਿਚਾਉ, ਹਿਸਟੀਰੀਆ ਅਤੇ ਖਾਂਸੀ ਵਿੱਚ ਵੀ ਇਹ ਦਵਾਈ ਵਰਤੀ ਜਾਂਦੀ ਹੈ। ਇਹ ਅੱਖਾਂ ਦੀ ਪੁਤਲੀ ਨੂੰ ਫੈਲਾ ਦਿੰਦਾ ਹੈ।

ਇਸ ਬੂਟੇ ਦੇ ਬੀਜ ਵੀ ਦਵਾਈ ਦੇ ਗੁਣਾਂ ਵਾਲੇ ਹਨ। ਦਰਦਾਂ ਵਿੱਚ ਇਨ੍ਹਾਂ ਦਾ ਲੇਪ ਕੀਤਾ ਜਾਂਦਾ ਹੈ। ਹਿਮਾਲਾ ਦੇ ਕਸ਼ਮੀਰ, ਪੰਜਾਬ, ਹਿਮਾਚਲ ਪ੍ਰਦੇਸ਼ ਅਤੇ ਉੱਤਰ ਪ੍ਰਦੇਸ਼ ਦੇ ਇਲਾਕਿਆਂ ਵਿੱਚ ਇਹ ਬੀਜਿਆ ਜਾ ਸਕਦਾ ਹੈ।

**ਹੋਰ ਜਾਤੀਆਂ**

ਹਾਇਓਸਾਇਆਮਸ ਮਿਊਟੀਕਸ ਐਲ. (ਇਜੀਪਸ਼ੀਅਲ ਹੈਨਬੇਨ) ਦੀ ਕਸ਼ਮੀਰ ਆਦਿ ਥਾਵਾਂ ਉਤੇ ਖੇਤੀ ਕੀਤੀ ਜਾਂਦੀ ਹੈ। ਇਸ ਵਿੱਚ ਭਾਰਤੀ ਹੈਨਬੇਨ ਨਾਲੋਂ ਵਧੇਰੇ ਅਲਕਲਾਇਡ ਹੁੰਦੀਆਂ ਹਨ। ਇਸਦੇ ਨਸ਼ੀਲੇ ਗੁਣ ਵੀ ਵਧੇਰੇ ਤੀਬਰ ਹੁੰਦੇ ਹਨ। ਇਜ਼ਿਪਸ਼ੀਅਨ ਹੈਨਬੇਨ ਦੇ ਪੱਤਿਆਂ ਦਾ ਧੂੰਆਂ ਨਸ਼ੇ ਲਈ ਵਰਤਿਆ ਜਾਂਦਾ ਹੈ।

# 46. ਕਾਲਾ ਦਾਣਾ

ਆਈਪੋਮੀਆ ਨਿਲ (ਐਲ) ਰੋਥ ਸਿਨ ਆਈਪੋਮੀਆ
ਹੈਡੇਰੇਸੀਆ ਆਕਟ. ਨਾਨ ਜੈਕ. **ਚਿੱਤਰ 14**

ਕੁਲ : ਕਾਨਵਾਲਵੁਲੇਸੀ

*ਭਾਰਤੀ ਨਾਮ* : ਹਿੰਦੀ—*ਕਾਲਾਦਾਨਾ, ਨੀਲਕਾਲਮੀ*
ਬੰਗਲਾ—*ਕਾਲਾਦਾਨ*
ਗੁਜਰਾਤੀ—*ਕਾਲੋ ਚਨੋ, ਕਾਲਾ ਕੁੰਪਨ*
ਕੰਨੜ—*ਗੌਰੀਬੀਜਾ*
ਮਰਾਠੀ—*ਨੀਲ-ਪੁਸ਼ਪੀ*
ਉੜੀਆ—*ਕਾਨੀਖੋਂਡੋ*
ਸੰਸਕ੍ਰਿਤ—*ਕ੍ਰਿਸ਼ਨਾਬੀਜ*
ਤਾਮਿਲ—*ਸਿਰੀਕੀ*
ਤੇਲਗੂ—*ਜੀਰਿਕੀ*

(ਨੈਨੀਤਾਲ—*ਭੋਰਡਾ*)

ਵਪਾਰਕ ਨਾਂ ਭਾਰਤੀ ਸਥਾਨਕ ਨਾਵਾਂ ਉਤੇ ਆਧਾਰਿਤ ਹੈ। ਜਾਤੀ ਦਾ ਨਾਂ ਨੀਲ ਫੁੱਲਾਂ ਦੇ ਨੀਲੇ ਰੰਗ ਵੱਲ ਸੰਕੇਤ ਕਰਦਾ ਹੈ।

**ਵਰਣਨ**

ਇਕ-ਰੁੱਤਾ ਵੇਲਦਾਰ ਬੂਟਾ, ਤਣਾ, ਥੋੜ੍ਹੇ ਜਹੇ ਲੂੰਆਂ ਨਾਲ ਢਕਿਆ। ਪੱਤੇ 5-12 ਸੈਂਟੀਮੀਟਰ ਵਿਆਸ ਦੇ ਅੰਡਾਕਾਰ ਮੱਧਮ ਜਾਂ ਡੂੰਘੇ ਤਿੰਨ ਸਿਰਿਆਂ ਵਾਲੇ। ਫੁੱਲ 4-5 ਸੈਂਟੀਮੀਟਰ ਲੰਬੇ, ਕੀਪਦਾਰ, ਨੀਲੇ ਅਤੇ ਹੇਠੋਂ ਹਲਕੇ ਸੰਤਰੀ ਰੰਗਦਾਰ, ਟਾਵੇਂ-ਟਾਵੇਂ ਛੋਟੇ ਡੰਡੀਦਾਰ ਗੁੱਛਿਆਂ ਵਿੱਚ। ਫਲ 8 ਮਿਲੀਮੀਟਰ ਵਿਆਸ ਦੇ ਤਕਰੀਬਨ ਗੋਲ ਜਾਂ ਅੰਡਾਕਾਰ। ਬੀਜ ਛੋਟੇ, ਲੂੰਅਦਾਰ। ਫੁੱਲਾਂ ਦੇ ਰੰਗ ਦੀ ਇਕ ਖ਼ਾਸ ਵਿਸ਼ੇਸ਼ਤਾ ਇਹ ਹੈ ਕਿ ਜਿੰਨਾਂ ਚਿਰ ਇਹ ਬੂਟੇ ਉਤੇ ਲੱਗੇ ਰਹਿੰਦੇ ਹਨ, ਉਤਨੀ ਦੇਰ ਇਹ ਨੀਲੇ ਰੰਗ ਦੇ ਹੁੰਦੇ ਹਨ ਅਤੇ ਤੋੜੇ ਜਾਣ ਤੋਂ ਬਾਅਦ ਮਿੰਟਾਂ ਵਿੱਚ ਹੀ ਇਹ ਹਲਕੇ ਜਾਮਣੀ ਬਣ ਜਾਂਦੇ ਹਨ; ਇਸੇ ਕਰਕੇ ਕਈ ਪੁਸਤਕਾਂ ਵਿੱਚ ਇਸਦੇ ਫੁੱਲਾਂ ਦਾ ਰੰਗ ਜਾਮਣੀ ਲਿਖਿਆ ਹੋਇਆ ਹੈ।




ਚਿੱਤਰ 14. ਕਾਲਾ ਦਾਣਾ (ਆਈਪੋਮੀਆ ਨਿਲ)



ਚਿੱਤਰ 15. ਪੰਚਪਤਰੀ (ਆਈਪੋਮੀਆ ਪੈਸਟੀਗਰਿਡਿਸ)




ਚਿੱਤਰ 16. ਕਲਮੀਸ਼ਾਮ (ਆਈਪੋਮੀਆ ਐਕੁਐਟਿਕਾ)




ਚਿੱਤਰ 17. ਦੋਪਤੀਲਤਾ (ਆਈਪੋਮੀਆ ਪੈਸਕਾਪਰੀ)

## ਵੰਡ

ਇਹ ਭਾਰਤ ਦਾ ਇਕ ਅਸਲੀ ਜੰਗਲੀ ਪੌਦਾ ਹੈ ਅਤੇ ਸਾਰੇ ਭਾਰਤ ਵਿੱਚ ਤਕਰੀਬਨ 1800 ਮੀਟਰ ਦੀ ਉਚਾਈ ਤਕ ਪਾਇਆ ਜਾਂਦਾ ਹੈ। ਕਿਤੇ-ਕਿਤੇ ਇਸਦੀ ਖੇਤੀ ਵੀ ਕੀਤੀ ਜਾਂਦੀ ਹੈ।

## ਦਵਾਈ ਅਤੇ ਇਸ ਦੇ ਗੁਣ

ਇਸ ਬੂਟੇ ਦੇ ਸੁੱਕੇ ਬੀਜ ਦਵਾਈ ਹਨ। ਕਾਲਾ ਦਾਣਾ ਜੁਲਾਬ ਦੇਣ ਲਈ ਵਰਤਿਆ ਜਾਂਦਾ ਹੈ। ਬਹੁਤੀ ਮਾਤਰਾ ਵਿੱਚ ਬੇਚੈਨੀ ਲਗਾ ਦਿੰਦਾ ਹੈ।

## ਹੋਰ ਵਰਤੋਂ

ਤਾਜ਼ੇ ਫਲ ਸਬਜ਼ੀ ਦੇ ਰੂਪ ਵਿੱਚ ਖਾਧੇ ਜਾਂਦੇ ਹਨ। ਇਹ ਬੂਟਾ ਆਪਣੇ ਸੁੰਦਰ ਫੁੱਲਾਂ ਕਰਕੇ ਵੀ ਲਗਾਇਆ ਜਾਂਦਾ ਹੈ।

## ਹੋਰ ਜਾਤੀਆਂ

ਜੀਨਸ ਆਈਪੋਮੀਆ ਦੀਆਂ ਦੂਜੀਆਂ ਬਹੁਤ ਸਾਰੀਆਂ ਜਾਤੀਆਂ ਦਵਾਈ ਗੁਣਾਂ ਵਾਲੀਆਂ ਹਨ। ਬਹੁਤ ਸਾਰੀਆਂ ਕਬਜ਼ਕੁਸ਼ਾ ਅਤੇ ਜੁਲਾਬ ਲਾਉਣ ਵਾਲੀਆਂ ਹਨ। ਉਦਾਹਰਣ ਦੇ ਤੌਰ ਤੇ ਆਈਪੋਮੀਆ ਪੈਸਟੀਗਰਿਡਿਸ ਐਲ. (ਚਿੱਤਰ 15. ਹਿੰਦੀ—ਘੀਆਬੱਤੀ, ਕਾਲਾਦਾਨਾ, ਪੰਚਪਤਰੀ, ਮੱਧ ਪ੍ਰਦੇਸ਼—ਬੜੀ ਪਾਸਵੀ), ਆਈਪੋਮੀਆ ਐਕੂਐਟਿਕਾ (ਚਿੱਤਰ 16 ਸਵੈਂਪ ਕੈਬੇਜ, ਹਿੰਦੀ—ਕਲਮੀਸ਼ਾਕ, ਪੰਜਾਬੀ—ਸੋਰਨਾਲੀਕਾ ਸਾਗ), ਆਈਪੋਮੀਆ ਪੈਸਕਾਪਰੀ (ਐਲ.) ਸਵੀਟ ਰੋਥ (ਮਾਰਨਿੰਗ ਗਲੋਰੀ), ਆਈਪੋਮੀਆ ਕੁਆਮੋਕਲਿਟ ਐਲ. (ਇੰਡੀਅਨ ਪਿੰਕ, ਹਿੰਦੀ—ਕਾਮਲਤਾ, ਬੰਗਲਾ—ਤੇਰੂਲਤਾ) ਅਤੇ ਆਈਪੋਮੀਆ ਯੂਨੀਫਲੋਰਾ ਰੋਇਮ. ਐਂਡ ਸ਼ੁਲਟ, ਇਹਨਾਂ ਸਾਰੀਆਂ ਬੂਟੀਆਂ ਦਾ ਰਸ ਕਬਜ਼ਕੁਸ਼ਾ ਅਤੇ ਜੁਲਾਬ ਲਾਉਣ ਵਾਲਾ ਸਮਝਿਆ ਜਾਂਦਾ ਹੈ। ਆਈਪੋਮੀਆ ਕੈਰੀਕਾ (ਐਲ.) ਸਵੀਟ (ਰੇਲਵੇ ਕਰੀਪਰ) ਦੇ ਬੀਜ ਵੀ ਇਹਨਾ ਗੁਣਾਂ ਵਾਲੇ ਹੁੰਦੇ ਹਨ।

# 47. ਮਹਿੰਦੀ

ਲਾਸੋਨੀਆ ਇਨਰਮਿਸ ਐਲ. ਸਿਨ. ਐਲ. ਅਰਬਾ. ਐਲ.

ਕੁਲ : ਲਿਥਰੇਸੀ

*ਭਾਰਤੀ ਨਾਮ* : ਹਿੰਦੀ—*ਮੈਂਹਦੀ*
ਬੰਗਲਾ—*ਮੈਂਹਦੀ*
ਗੁਜਰਾਤੀ—*ਮੈਂਦੀ*
ਕੱਨੜ—*ਗਿਓਰਾਵੰਤੀ, ਮਾਦਾਰੰਗੀ*
ਕਸ਼ਮੀਰੀ—*ਮੋਹੁਜ਼*
ਮਲਿਆਲਮ—*ਮੈਲਾਂਠੀ*
ਮਰਾਠੀ—*ਮੈਂਦੀ*
ਉੜੀਆ—*ਬੈਂਜਟੀ*
ਪੰਜਾਬੀ—*ਹਿਨਾ*
ਸੰਸਕ੍ਰਿਤ—*ਮੈਂਟੀਕਾ, ਰਕਤਗਰਭਾ*
ਤਾਮਿਲ—*ਹਰੂਥੋਨਰੀ, ਮਾਰੂਧਰੀ*
ਤੇਲਗੂ—*ਗੋਰੰਤੀ*

ਵਪਾਰਕ ਨਾਂ "ਹਿਨਾ" ਉਤੇ ਪਿਆ ਹੈ ਜੋ ਕਿ ਦਵਾਈ ਦਾ ਅਰਬੀ ਨਾਂ ਹੈ।

**ਵਰਣਨ**

ਦਰਮਿਆਨੇ ਅਕਾਰ ਦੀ ਵੱਡੀ ਸਾਰੀ, ਬਹੁਤ ਟਹਿਣੀਆਂ ਵਾਲੀ ਝਾੜੀ ਜੋ ਕਦੇ-ਕਦੇ ਦਰਖ਼ਤ-ਨੁਮਾ ਹੋ ਜਾਂਦੀ ਹੈ। ਟਹਿਣੀਆਂ ਚੌਕੋਨੀਆਂ ਆਮ ਤੌਰ ਉਤੇ ਸਿਰਿਆਂ ਤੋਂ ਤਿੱਖੀਆਂ। ਪੱਤੇ ਇਕ ਦੂਜੇ ਦੇ ਉਲਟ, 2-3 ਸੈਂਟੀਮੀਟਰ ਲੰਬੇ, ਆਮ ਤੌਰ ਤੇ ਤੇਜ਼ ਤਿੱਖੇ ਨੁਕੀਲੇ। ਫੁੱਲ ਛੋਟੇ, ਚਿੱਟੇ ਜਾਂ ਗੁਲਾਬੀ, ਖ਼ੁਸ਼ਬੂਦਾਰ, ਟਹਿਣੀਆਂ ਦੇ ਸਿਰਿਆਂ ਉਤੇ ਵੱਡੇ-ਵੱਡੇ ਗੁੱਛੇ। ਫਲ ਗੋਲ, ਮਟਰ ਦੇ ਦਾਣੇ ਜਿੱਡੇ ਬਹੁਤ ਸਾਰੇ ਬੀਜਾਂ ਵਾਲੇ।

**ਵੰਡ**

ਭਾਰਤ ਦੇ ਬਹੁਤ ਸਾਰੇ ਖ਼ਾਸ ਕਰਕੇ ਖ਼ੁਸ਼ਕ ਹਿੱਸਿਆਂ ਵਿੱਚ ਹੁੰਦਾ ਹੈ, ਪਰ ਆਮ ਤੌਰ ਤੇ ਵਾੜ ਦੇ ਰੂਪ ਵਿੱਚ ਬੀਜਿਆ ਜਾਂਦਾ ਹੈ। ਪੰਜਾਬ, ਗੁਜਰਾਤ, ਮੱਧ

ਪ੍ਰਦੇਸ਼ ਅਤੇ ਰਾਜਸਥਾਨ ਵਿੱਚ ਇਸ ਦੀ ਵਪਾਰਕ ਪੱਧਰ ਉਤੇ ਖੇਤੀ ਹੁੰਦੀ ਹੈ।

## ਦਵਾਈ ਅਤੇ ਇਸ ਦੇ ਗੁਣ

ਬੂਟੇ ਦੇ ਪੱਤਿਆਂ ਵਿੱਚ ਕੁਝ ਦਵਾਈ ਵਾਲੇ ਗੁਣ ਹੁੰਦੇ ਹਨ। ਇਹ ਕਸੈਲੇ ਹੁੰਦੇ ਹਨ ਅਤੇ ਚਮੜੀ ਦੇ ਰੋਗਾਂ ਤੋਂ ਬਚਾਉ ਲਈ ਵਰਤੇ ਜਾਂਦੇ ਹਨ। ਜਲੀ ਥਾਂ, ਛਾਲਿਆਂ ਅਤੇ ਚਮੜੀ ਦੇ ਰੋਗਾਂ ਵਿੱਚ ਇਹਨਾਂ ਦਾ ਲੇਪ ਕੀਤਾ ਜਾਂਦਾ ਹੈ। ਪੱਤਿਆਂ ਨੂੰ ਪਾਣੀ ਵਿੱਚ ਉਬਾਲ ਕੇ ਇਸ ਦੇ ਗਰਾਰੇ ਗਲੇ ਲਈ ਫਾਇਦੇਮੰਦ ਹੁੰਦੇ ਹਨ। ਪੱਤਿਆਂ ਨੂੰ ਪੀਹ ਕੇ ਮੱਥੇ ਉਤੇ ਲੇਪ ਕਰਨਾ ਭਾਰਤੀ ਘਰਾਂ ਵਿੱਚ ਸਿਰ-ਦਰਦ ਦੀ ਦਵਾਈ ਹੈ। ਇਹ ਪੈਰਾਂ ਦੀ ਜਲਣ ਵੀ ਹਟਾਉਂਦੇ ਹਨ।

ਪੱਤੇ ਟੀ. ਬੀ. ਅਤੇ ਹੋਰ ਬਹੁਤ ਸਾਰੇ ਬੈਕਟੀਰੀਆ ਦੀ ਰੋਕਥਾਮ ਕਰਦੇ ਹਨ, ਮਿਆਦੀ ਬੁਖ਼ਾਰ ਅਤੇ ਹੈਮਰਿਜ (ਖ਼ੂਨ ਚਲਣਾ) ਨੂੰ ਰੋਕਦੇ ਹਨ। ਪਰ ਇਸ ਬੂਟੇ ਦੀ ਇਸ ਰੂਪ ਵਿੱਚ ਦਵਾਈ ਲਈ ਵਰਤੋਂ ਨਹੀਂ ਹੋ ਰਹੀ। ਤਣੇ ਦੀ ਛਾਲ ਅਤੇ ਬੀਜ ਵੀ ਆਯੁਰਵੈਦਿਕ ਅਤੇ ਯੂਨਾਨੀ ਦਵਾਈ ਦੇ ਰੂਪ ਵਿੱਚ ਵਰਤੇ ਜਾਂਦੇ ਹਨ।

## ਹੋਰ ਵਰਤੋਂ

ਮਹਿੰਦੀ ਦੀ ਮੁੱਖ ਵਰਤੋਂ ਹੱਥਾਂ, ਪੈਰਾਂ, ਵਾਲ, ਦਾੜ੍ਹੀ ਅਤੇ ਨਹੁੰਆਂ ਨੂੰ ਮਨਮੋਹਕ ਸੰਤਰੀ ਰੰਗ ਦੇਣ ਵਿੱਚ ਹੁੰਦੀ ਹੈ। ਇਹ ਜਾਨਵਰਾਂ ਦੀਆਂ ਪੂਛਾਂ ਅਤੇ ਐਂਗਾਂ ਨੂੰ ਲਾਲ ਰੰਗ ਦੇਣ ਲਈ ਵੀ ਵਰਤੀ ਜਾਂਦੀ ਹੈ। ਬਾਕੀ ਕੁਦਰਤੀ ਰੰਗਾਂ ਨਾਲ ਮਿਲਾ ਕੇ ਮਹਿੰਦੀ ਵਾਲ ਰੰਗਣ ਲਈ ਅਤੇ ਕੱਪੜੇ ਰੰਗਣ ਲਈ ਵਰਤੀ ਜਾਂਦੀ ਹੈ।

ਫੁੱਲਾਂ ਵਿੱਚੋਂ ਨਿਕਲਣ ਵਾਲਾ ਤੇਲ ਖ਼ੁਸ਼ਬੂ ਵਾਲੇ ਅਤਰਾਂ ਵਿੱਚ ਵਰਤਿਆ ਜਾਂਦਾ ਹੈ।

# 48. ਲੋਬੇਲੀਆ

*(ਜੰਗਲੀ ਤੰਬਾਕੂ)*

ਲੋਬੇਲੀਆ ਨਿਕੋਟੀਆਨਾਈਫੋਲੀਆ ਹੇਅਨ ਐਕਸ ਰੋਥ

*ਕੁਲ* : ਲੋਬੇਲੀਏਸੀ

*ਭਾਰਤੀ ਨਾਮ* : ਹਿੰਦੀ—*ਨਰਾਸਾਲ*
ਬੰਗਲਾ—*ਬਨਤੰਬਾਕੂ*
ਗੁਜਰਾਤੀ—*ਨਾਲੀ*
ਕੱਨੜ—*ਕੜੂਹੋਗੇਸੋਪੂ*
ਮਲਿਆਲਮ—*ਕੱਟੂਪੁਕੋਇਲਾ*
ਮਰਾਠੀ—*ਦੇਵਾਨਾਲਾ*
ਸੰਸਕ੍ਰਿਤ—*ਭਿਭੀਸ਼ਨਾ, ਦੇਵਾਨਾਲਾ*
ਤਾਮਿਲ—*ਕੱਟੂਪੁਕਾਈਲਾਈ*
ਤੇਲਗੂ—*ਅਦਾਵਿਪੋਗਾਰਕੂ*

ਇਸ ਬੂਟੇ ਦਾ ਵਪਾਰਕ ਨਾਂ ਵਿਗਿਆਨਕ ਨਾਂ ਉੱਤੇ ਆਧਾਰਿਤ ਹੈ। ਨਿਕੋਟਿਆਨਾਈਫੋਲੀਆ ਦਾ ਭਾਵ ਹੈ ਕਿ ਇਸਦੇ ਪੱਤੇ ਤੰਬਾਕੂ ਵਰਗੇ ਹਨ।

**ਵਰਣਨ**

ਇਕ ਵੱਡੀ ਬੂਟੀ; ਤਣਾ ਤਕੜਾ, ਖੋਖਲਾ, 3-5 ਮੀਟਰ ਉਚਾ, ਕਦੇ-ਕਦੇ ਉਪਰੋਂ ਵਧੇਰੇ ਟਹਿਣੀਆਂ ਵਾਲਾ। ਪੱਤੇ ਬਹੁਤ ਵੱਡੇ, ਤਣੇ ਦੇ ਹੇਠਲੇ ਹਿੱਸੇ ਉਤੇ, 45 ਸੈਂਟੀਮੀਟਰ ਤਕ ਲੰਬੇ, ਉਪਰ ਛੋਟੇ ਹੁੰਦੇ ਹੋਏ, ਕਿਨਾਰੇ ਸਾਬਤ ਨਹੀਂ, ਪੱਤੇ ਦੇ ਮੁੱਖ ਤੰਦ ਚਿਟਿਆਈ ਤੇ। ਫੁੱਲ ਵੱਡੇ, ਸਫੈਦ, ਸਿਰਿਆਂ ਉਤੇ ਲੱਗੇ ਵੱਡੇ-ਵੱਡੇ ਗੁੱਛੇ, 'ਫਲ 8 ਮਿਲੀਮੀਟਰ, ਗੋਲਾਕਾਰ। ਬੀਜ ਅਨੇਕਾਂ, ਛੋਟੇ, ਪੀਲੇ, ਭੂਰੇ।

**ਵੰਡ**

ਇਹ ਪੌਦਾ ਭਾਰਤੀ ਦੱਖਣੀ-ਉਪਦੀਪ ਅਤੇ ਇਸਦੇ ਆਸ-ਪਾਸ ਲਗਦੇ ਮੈਦਾਨਾਂ ਵਿੱਚ ਹੁੰਦਾ ਹੈ।

### ਦਵਾਈ ਅਤੇ ਇਸ ਦੇ ਗੁਣ

ਪੌਦੇ ਦੇ ਦਵਾਈ ਵਾਲੇ ਹਿੱਸਿਆਂ ਨੂੰ ਅਕਤੂਬਰ ਤੋਂ ਨਵੰਬਰ ਤੱਕ ਦੇ ਮੌਸਮ ਵਿੱਚ ਇਕੱਠੇ ਕਰ ਕੇ, ਛਾਂ ਵਿੱਚ ਸੁਕਾ ਕੇ ਦਵਾਈ ਦੇ ਰੂਪ ਵਿੱਚ ਵਰਤਿਆ ਜਾਂਦਾ ਹੈ।

ਇਸ ਦਵਾਈ ਦੇ ਗੁਣ ਤਕਰੀਬਨ ਨਿਕੋਟੀਨ ਵਰਗੇ ਹੀ ਹਨ। ਇਹ ਸਾਹ ਰੋਗ ਅਤੇ ਦਮੇ ਵਿੱਚ ਵਰਤੀ ਜਾਂਦੀ ਹੈ। ਇਸ ਨਾਲ ਪਸੀਨਾ ਆਉਂਦਾ ਹੈ, ਜੀ ਮਤਲਾਉਂਦਾ ਹੈ ਅਤੇ ਬਾਅਦ ਵਿੱਚ ਉਲਟੀ ਵੀ ਆਉਂਦੀ ਹੈ ਜਿਸ ਨਾਲ ਆਰਾਮ ਮਿਲਦਾ ਹੈ। ਦਵਾਈ ਕਦੇ-ਕਦਾਈਂ ਖ਼ਤਰਨਾਕ ਵੀ ਹੁੰਦੀ ਹੈ। ਖ਼ਾਸ ਕਰਕੇ ਜੇ ਇਹ ਉਲਟੀ ਰਾਹੀਂ ਬਾਹਰ ਨਾ ਨਿਕਲੇ ਤਾਂ ਸਰੀਰ ਲਈ ਜ਼ਹਿਰੀਲੀ ਹੋ ਸਕਦੀ ਹੈ, ਜਿਸ ਕਰਕੇ ਮੌਤ ਵੀ ਹੋ ਸਕਦੀ ਹੈ।

ਇਸ ਵਿੱਚੋਂ ਮਿਲਣ ਵਾਲੀ ਅਲਕਲਾਇਡ ਲੋਬੇਲੀਨ ਸਾਹ ਨੂੰ ਉਤੇਜਿਤ ਕਰਦੀ ਹੈ, ਜਿਸ ਕਰਕੇ ਇਹ ਸਾਹ ਬੰਦ ਹੋਣ ਦੀ ਹਾਲਤ ਵਿੱਚ ਸਾਹ ਲਿਆਉਣ ਵਿੱਚ ਸਹਾਇਕ ਦੇ ਤੌਰ ਤੇ ਵਰਤੀ ਜਾਂਦੀ ਹੈ। ਖ਼ਾਸ ਕਰਕੇ ਵਧੇਰੇ ਨਸ਼ੇ, ਬੇਹੋਸ਼ੀ ਦੀ ਦਵਾਈ ਜਾਂ ਗੈਸਾਂ ਦੇ ਸੁੰਘਣ ਨਾਲ ਬੰਦ ਹੋਏ ਸਾਹ ਦੇ ਮਰੀਜ਼ ਵਿੱਚ।

ਬੂਟੇ ਦੇ ਹਵਾਈ ਹਿੱਸਿਆਂ ਵਿੱਚੋਂ ਨਿਕਲਣ ਵਾਲਾ ਸਫੈਦ ਰਸ ਚਮੜੀ ਉਤੇ ਛਾਲੇ ਪਾ ਦਿੰਦਾ ਹੈ। ਸੁੱਕਾ ਬੂਟਾ ਨੱਕ ਅਤੇ ਗਲੇ ਅੰਦਰਲੀ ਨਰਮ ਝਿੱਲੀ ਉਤੇ ਖਾਰਸ਼ ਪੈਦਾ ਕਰਦਾ ਹੈ, ਕਦੇ-ਕਦੇ ਤਾਂ ਦੂਰ ਤੋਂ ਵੀ। ਬੂਟੇ ਇਕੱਠੇ ਕਰਨ ਵਾਲੇ ਮਜ਼ਦੂਰ ਉਸ ਇਲਾਕੇ ਵਿੱਚ ਕੰਮ ਕਰਨ ਤੋਂ ਘਬਰਾਉਂਦੇ ਹਨ ਜਿਥੇ ਇਹ ਬੂਟਾ ਮਿਲਦਾ ਹੈ।

### ਹੋਰ ਜਾਤੀਆਂ

ਲੋਬੇਲੀਆ ਇਨਫਲਾਟਾ ਅਮਰੀਕੀ ਬੂਟਾ ਹੈ ਅਤੇ ਭਾਰਤ ਵਿੱਚ ਇਸਦੀ ਖੇਤੀ ਦੇ ਯਤਨ ਹੋ ਰਹੇ ਹਨ। ਦੱਖਣੀ-ਉਪਦੀਪ ਅਤੇ ਅਸਾਮ ਇਸ ਦੀ ਖੇਤੀ ਲਈ ਵਧੀਆ ਇਲਾਕੇ ਸਮਝੇ ਜਾਂਦੇ ਹਨ, ਲੋਬੇਲੀਆ ਦਵਾਈ, ਜਿਸ ਵਿੱਚੋਂ ਲੋਬੇਲੀਨ ਮਿਲਦੀ ਹੈ, ਦੀ ਭਾਰਤ ਵਿੱਚ ਦਰਾਮਦ ਕੀਤੀ ਜਾਂਦੀ ਹੈ। ਪਰ ਭਾਰਤੀ ਲੋਬੇਲੀਆ ਜਾਤੀ ਵੀ ਅਸਲੀ ਲੋਬੇਲੀਆ ਦੀ ਥਾਂ ਵਰਤੀ ਜਾਂਦੀ ਹੈ। ਲੋਬੇਲੀਆ ਦੀਆਂ ਕੁਝ ਹੋਰ ਜਾਤੀਆਂ ਵੀ ਜੰਗਲੀ ਰੂਪ ਵਿੱਚ ਹੁੰਦੀਆਂ ਹਨ ਪਰ ਇਹਨਾਂ ਦੀ ਜ਼ਿਆਦਾ ਵਰਤੋਂ ਨਹੀਂ ਹੁੰਦੀ।

# 49. ਮਹੂਆ

ਮਧੂਕਾ ਇੰਡੀਕਾ ਗਮੈਲ. ਸਿਨ. ਬਸੀਆ ਲੈਟੀਫੋਲੀਆ ਰਾਕਸਬ.

ਕੁਲ : ਸੈਪੋਟੇਸੀ　　　　　　　　　　　　　　　　ਚਿੱਤਰ 18

*ਭਾਰਤੀ ਨਾਮ* : ਹਿੰਦੀ—*ਮਹੂਆ, ਮਾਹੂਵਾ*
ਬੰਗਲਾ—*ਮਹੂਆ*
ਗੁਜਰਾਤੀ—*ਮਾਹੂਦੋ*
ਕੱਨੜ—*ਟਿੱਪੇ*
ਮਲਿਆਲਮ—*ਪੂਨਮ*
ਮਰਾਠੀ—*ਮਹੂਆ, ਮੋਹਾ*
ਉੜੀਆ—*ਮੋਹੂਕਾ*
ਸੰਸਕ੍ਰਿਤ—*ਮਧੂਕਾ, ਵਾਨਾਪਰਰਸਥਾ*
ਤਾਮਿਲ—*ਇੱਲੁ ਪਾਈ*
ਤੇਲਗੂ—*ਟਿੱਪਾ*

(ਸੰਤਾਲ—*ਮਟਕੋਮ*)

ਵਪਾਰਕ ਨਾਂ ਬੂਟੇ ਦੇ ਸੰਸਕ੍ਰਿਤ ਨਾਂ ਉਤੇ ਹੈ। ਕੁਝ ਪੁਰਾਣੇ ਸਾਹਿਤ ਵਿੱਚ ਇਸ ਬੂਟੇ ਦਾ ਨਾਂ "ਵਾਨਪਰਥਾ" ਇਸ ਗੱਲ ਦਾ ਸੂਚਕ ਹੈ ਕਿ ਇਹ ਬੂਟਾ ਜੰਗਲਾਂ (ਵਣਾਂ) ਵਿੱਚ ਹੁੰਦਾ ਹੈ।

**ਵਰਣਨ**

ਛੋਟੇ ਤਣੇ ਅਤੇ ਵੱਡੀ ਛੱਤਰੀ ਵਾਲਾ ਇਕ ਵੱਡਾ ਪਤਝੜੀ ਰੁੱਖ। ਪੱਤੇ 12–25 ਸੈਂਟੀਮੀਟਰ ਲੰਬੇ, ਚਮੜੇ-ਨੁਮਾ ਅਤੇ ਤਿੱਖੇ ਸਿਰੇ ਵਾਲੇ, ਨਾੜਾਂ ਕਾਫੀ ਉਭਰੀਆਂ ਹੋਈਆਂ। ਫੁੱਲ ਛੋਟੇ, ਗੁੱਦੇਦਾਰ, ਪੀਲੇ ਜਾਂ ਮਟਮੈਲੇ ਚਿੱਟੇ, ਟਹਿਣੀਆਂ ਦੇ ਸਿਰਿਆਂ ਉਤੇ ਗੁੱਛਿਆਂ ਵਿੱਚ, ਫੁੱਲ-ਡੰਡੀ ਹੇਠਾਂ ਝੁਕੀ ਹੋਈ ਅਤੇ ਭੂਰੇ ਲੂੰਆਂ ਨਾਲ ਢਕੀ। ਫੁੱਲ ਤੇਜ਼ ਕਸਤੂਰੀ ਗੰਧ ਵਾਲੇ, ਸ਼ਾਮ ਨੂੰ ਡਿੱਗਣ ਵਾਲੇ। ਫਲ 2.5—5 ਸੈਂਟੀਮੀਟਰ ਲੰਬੇ, ਗੁੱਦੇਦਾਰ, ਹਰਿਆਈ ਰੰਗ ਦੇ, ਬੀਜ 1–4, ਭੂਰੇ, ਚਮਕਦਾਰ, 2.5—3.5 ਸੈਂਟੀਮੀਟਰ ਲੰਬੇ।




ਚਿੱਤਰ 14. ਮਹੂਆ (ਮਧੂਕਾ ਇੰਡੀਕਾ)

**ਵੰਡ**

1200 ਮੀਟਰ ਤਕ ਦੀ ਉਚਾਈ ਵਾਲੀਆਂ ਛੋਟੀਆਂ ਪਹਾੜੀਆਂ ਅਤੇ ਸਾਰੇ ਮੈਦਾਨੀ ਇਲਾਕਿਆਂ ਵਿੱਚ ਪਾਇਆ ਜਾਂਦਾ ਹੈ। ਹਿਮਾਲਿਆ ਪਰਬਤ ਦੇ ਹੇਠਲੇ ਪਹਾੜੀ ਇਲਾਕਿਆਂ ਵਿੱਚ ਇਹ ਆਮ ਪਾਇਆ ਜਾਂਦਾ ਹੈ ਅਤੇ ਕਈ ਥਾਈਂ ਇਹ ਜੰਗਲਾਂ ਦਾ ਮੁੱਖ ਦਰਖ਼ਤ ਹੈ।

**ਦਵਾਈ ਅਤੇ ਇਸ ਦੇ ਗੁਣ**

ਦਰਖ਼ਤ ਦੀ ਛਾਲ, ਪੱਤੇ, ਫੁੱਲ ਅਤੇ ਬੀਜ ਦਵਾਈ ਦੇ ਤੌਰ ਤੇ ਵਰਤੇ ਜਾਂਦੇ ਹਨ। ਤਣੇ ਦੀ ਛਾਲ ਦਾ ਦੁਸ਼ਾਂਦਾ ਖ਼ਾਰਸ਼, ਮਸੂੜਿਆਂ ਵਿੱਚੋਂ ਨਿਕਲਦੇ ਲਹੂ ਅਤੇ ਛਾਲਿਆਂ ਨੂੰ ਠੀਕ ਕਰਨ ਲਈ ਵਰਤਿਆ ਜਾਂਦਾ ਹੈ। ਸ਼ੱਕਰ ਰੋਗ ਵਿੱਚ ਪੀਣ ਲਈ ਦਿੱਤਾ ਜਾਂਦਾ ਹੈ। ਪੱਤੇ ਕਸੈਲੇ ਹੁੰਦੇ ਹਨ, ਇਨ੍ਹਾਂ ਦੀ ਸੁਆਹ ਘਿਉ ਵਿੱਚ ਮਿਲਾ ਕੇ ਜਲੀ ਥਾਂ ਅਤੇ ਜ਼ਖ਼ਮਾਂ ਉਤੇ ਲਗਾਈ ਜਾਂਦੀ ਹੈ।

ਫੁੱਲ ਠੰਡੇ ਅਤੇ ਤਾਕਤਵਰ ਹੁੰਦੇ ਹਨ, ਇਹ ਖਾਂਸੀ ਅਤੇ ਸਾਹ ਦੇ ਰੋਗਾਂ ਵਿੱਚ ਵਰਤੇ ਜਾਂਦੇ ਹਨ। ਫੁੱਲਾਂ ਤੋਂ ਬਣੀ ਸ਼ਰਾਬ ਟਾਨਿਕ ਅਤੇ ਤਾਕਤਵਰ ਮੰਨੀ ਜਾਂਦੀ ਹੈ। ਫੁੱਲਾਂ ਵਿੱਚ ਕੁਝ ਕੀਟਨਾਸ਼ਕ ਗੁਣ ਵੀ ਹੁੰਦੇ ਹਨ। ਬੀਜ ਦੁਧ ਦੀ ਮਾਤਰਾ ਅਤੇ ਵਹਾਉ ਨੂੰ ਵਧਾਉਂਦੇ ਹਨ।

**ਹੋਰ ਵਰਤੋਂ**

ਮਹੂਏ ਦੇ ਫੁੱਲ ਕੱਚੇ ਤਾਜ਼ੇ ਅਤੇ ਪਕਾ ਕੇ ਖਾਧੇ ਜਾਂਦੇ ਹਨ, ਜ਼ਿਆਦਾ ਮਾਤਰਾ ਵਿੱਚ ਇਨ੍ਹਾਂ ਦੀ ਵਰਤੋਂ ਹਾਨੀਕਾਰਕ ਹੁੰਦੀ ਹੈ। ਫੁੱਲ ਜ਼ਿਆਦਾਤਰ ਸ਼ਰਾਬ, ਸਿਰਕਾ, ਸ਼ਰਬਤ ਅਤੇ ਜੈਮ ਬਨਾਉਣ ਵਿੱਚ ਵਰਤੇ ਜਾਂਦੇ ਹਨ।

ਮਹੂਏ ਦਾ ਤੇਲ ਖਾਣ ਲਈ ਅਤੇ ਸਾਬਣ ਬਣਾਉਣ ਲਈ ਵਰਤਿਆ ਜਾਂਦਾ ਹੈ।

ਮਹੂਏ ਦੀ ਖਲ ਖਾਦ ਦੇ ਤੌਰ ਤੇ ਵਰਤੀ ਜਾਂਦੀ ਹੈ, ਕਦੇ ਕਦਾਈਂ ਇਹ ਪਸ਼ੂਆਂ ਨੂੰ ਵੀ ਖੁਆਈ ਜਾਂਦੀ ਹੈ। ਟੈਨਿਸ ਦੇ ਮੈਦਾਨ ਵਿੱਚ ਇਹ ਜ਼ਮੀਨ ਦੇ ਕੀੜੇ (ਗੰਡੋਏ) ਹਟਾਉਣ ਲਈ ਵਰਤੀ ਜਾਂਦੀ ਹੈ। ਲੱਕੜੀ ਬਹੁਤ ਸਾਰੇ ਫੁਟਕਲ ਕੰਮਾਂ ਵਿੱਚ ਵਰਤੀ ਜਾਂਦੀ ਹੈ।

**ਹੋਰ ਜਾਤੀਆਂ**

ਮਹੂਏ ਦੇ ਨਾਲ ਮਿਲਦਾ-ਜੁਲਦਾ ਇਕ ਹੋਰ ਬੂਟਾ-ਮਧੂਕਾ ਲਾਂਗੀਫੋਲੀਆ (ਕੋਨਿਸ) ਮੈਕਬ. (ਸਿਨ ਬਸੀਆ ਲਾਂਗੀਫੋਲੀਆ (ਕੋਨਿਗ) ਦੱਖਣੀ ਉਪ-ਦੀਪ ਵਿੱਚ ਮਿਲਦਾ ਹੈ ਅਤੇ ਸਥਾਨਕ ਬੋਲੀ ਵਿੱਚ ਇਸਨੂੰ ਮਧੂਕਾ ਇੰਡੀਕਾ ਕਹਿੰਦੇ ਹਨ। ਇਸ ਰੁੱਖ ਦੇ ਸਾਰੇ ਹਿੱਸਿਆਂ ਦੇ ਗੁਣ ਮਹੂਏ ਵਰਗੇ ਹਨ ਅਤੇ ਇੰਡੀਅਨ ਫਾਰਮਾਸਿਊਟੀਕਲ ਕੋਡਕਸ ਨੇ ਇਨ੍ਹਾਂ ਦੋਹਾਂ ਰੁੱਖਾਂ ਤੋਂ ਮਿਲਦੀ ਦਵਾਈ ਨੂੰ ਪ੍ਰਮਾਣਿਕ ਮੰਨਿਆ ਹੈ।

# 50. ਕਮੀਲਾ

ਮਾਲੋਟਸ ਫਿਲੀਪੈਂਸਿਸ (ਲਾਮਕ.) ਮੂਏਲ-ਆਰਗ.

*ਕੁਲ* : ਯੂਫੋਰਬੀਏਸੀ

*ਭਾਰਤੀ ਨਾਮ* : *ਹਿੰਦੀ—ਕਮੇਲਾ, ਰੋਹਿਣੀ, ਸੇਂਦੂਰੀ*
*ਅਸਾਮੀ—ਗੰਗਾਈ*
*ਬੰਗਲਾ—ਕਮਲਾ, ਰੈਨੀ*
*ਗੁਜਰਾਤੀ—ਕਪੀਲਾ*
*ਕੱਨੜ—ਕੁਨਕੁਮਾਦਾਮਾਰਾ*
*ਮਲਿਆਲਮ—ਕਪੀਲਾ, ਮੰਜਨਾ*
*ਮਰਾਠੀ—ਸ਼ੇਦਰੀ*
*ਉੜੀਆ—ਕਮਲਾਗੁੰਡੀ*
*ਸੰਸਕ੍ਰਿਤ—ਕਮੀਲਾ, ਸੇਦੂਰੀ*
*ਤਾਮਿਲ—ਕਪੀਲਾ ਪੋੜੀ*
*ਤੇਲਗੂ—ਕੁਨਕੁੰਮਾ*
(*ਬਿਹਾਰ, ਸਿੰਘਭੂਮ—ਗਾਸਰਬਾ; ਤਿਨੈਵੈਲੀ—ਕਾਲੂ ਪੱਤੀ*)

ਵਪਾਰਕ ਨਾਂ ਭਾਰਤੀ ਸਥਾਨਕ ਭਾਸ਼ਾਵਾਂ ਉੱਤੇ ਆਧਾਰਿਤ ਹਨ।

**ਵਰਣਨ**

**ਇਕ ਛੋਟਾ ਜਾਂ ਦਰਮਿਆਨੇ ਆਕਾਰ ਦਾ ਸਦਾ ਬਹਾਰ ਰੁੱਖ, ਕਦੇ-ਕਦੇ ਇਕ ਬਹੁਤ ਟਹਿਣੀਆਂ ਵਾਲੀ ਝਾੜੀ, ਨਵੇਂ ਹਿੱਸੇ ਛੋਟੇ-ਛੋਟੇ ਸੰਘਣੇ ਵਾਲਾਂ ਨਾਲ ਭਰੇ ਹੋਏ। ਪੱਤੇ ਬਦਲਵੇਂ ਅਕਾਰ ਦੇ, 7-20 ਸੈਂਟੀਮੀਟਰ ਲੰਬੇ, ਹੇਠੋਂ ਚਟਾਕਾਂ (ਦਾਗਾਂ) ਵਾਲੇ, ਉਭਰਦੀਆਂ ਨਸਾਂ ਵਾਲੇ ਅਤੇ ਲੰਬੀ ਟਹਿਣੀ ਉੱਤੇ ਬਦਲਵੇਂ ਰੁੱਖ ਵਿੱਚ ਲੱਗੇ। ਫੁੱਲ ਛੋਟੇ, ਨਰ ਅਤੇ ਮਾਦਾ ਵੱਖ-ਵੱਖ ਬੂਟਿਆਂ ਉੱਤੇ ਲੱਗੇ। ਮਾਦਾ ਫੁਲ 5-8 ਸੈਂਟੀਮੀਟਰ ਸਿੱਧੇ ਸਿਟੇ ਵਿੱਚ ਲਗੇ; ਨਰ ਫੁੱਲ ਪੀਲੇ, 8-15 ਸੈਂਟੀਮੀਟਰ ਝੁੱਕੇ ਗੁੱਛਿਆਂ ਵਿੱਚ। ਫਲ 8-13 ਮਿਲੀਮੀਟਰ, ਗੋਲ, ਤਿੰਨ ਫਾਕਾਂ ਵਾਲੇ ਲਾਲ ਭੂਰੇ ਰੰਗ ਦੇ ਪਾਊਡਰ ਨਾਲ ਕੱਜੇ ਹੋਏ, ਫਲ ਉੱਤੇ ਲੱਗੇ ਛੋਟੇ-ਛੋਟੇ ਵਾਲ ਆਸਾਨੀ ਨਾਲ ਸਾਫ ਕੀਤੇ ਜਾ ਸਕਦੇ ਹਨ।**

### ਵੰਡ

ਇਹ ਰੁੱਖ ਭਾਰਤ ਦੇ ਸਾਰੇ ਗਰਮ ਖੇਤਰਾਂ ਵਿੱਚ ਹਿਮਾਲਿਆ ਵਿੱਚ 1500 ਮੀਟਰ ਦੀ ਉਚਾਈ ਤਕ ਅਤੇ ਦੱਖਣ ਵਿੱਚ ਕੇਰਲਾ ਤੱਕ ਪਾਇਆ ਜਾਂਦਾ ਹੈ।

### ਦਵਾਈ ਅਤੇ ਇਸ ਦੇ ਗੁਣ

ਫਲ ਉਪਰੋਂ ਉਤਾਰੀਆਂ ਲਾਲ ਰੰਗ ਦੀਆਂ ਗਿਲਟੀਆਂ ਅਤੇ ਰੋਮ ਦਵਾਈ ਦੇ ਰੂਪ ਵਿੱਚ ਵਰਤੇ ਜਾਂਦੇ ਹਨ।

ਕਮੀਲਾ ਮੁੱਖ ਤੌਰ ਤੇ ਮਲ੍ਹੱਪਾਂ ਦੀ ਦਵਾਈ ਹੈ। ਕਮੀਲਾ ਪਾਊਡਰ ਦੁੱਧ ਜਾਂ ਦਹੀਂ ਨਾਲ ਖਾਧਾ ਜਾਂਦਾ ਹੈ। ਜੇ ਕਮੀਲੇ ਦੀ ਇਕ ਖ਼ੁਰਾਕ ਨਾਲ ਕੀੜੇ ਮੁਕੰਮਲ ਤੌਰ ਤੇ ਨਾ ਨਿਕਲਣ ਤਾਂ ਇਕ ਖ਼ੁਰਾਕ ਦੁਬਾਰਾ ਖਾਧੀ ਜਾ ਸਕਦੀ ਹੈ। ਕਈ ਵਾਰ ਮਰੇ ਕੀੜੇ ਬਾਹਰ ਕੱਢਣ ਲਈ ਕਸਟਰੈਲ (ਅਰਿੰਡੀ ਦਾ ਤੇਲ) ਦੀ ਇਕ ਖ਼ੁਰਾਕ ਦੀ ਲੋੜ ਪੈਂਦੀ ਹੈ।

ਕਮੀਲਾ ਆਪ ਵੀ ਜੁਲਾਬ ਲਿਆਉਂਦਾ ਹੈ। ਧੱਦਰ, ਸਕੈਬੀਜ਼ ਆਦਿ ਵਰਗੀਆਂ ਚਮੜੀ ਦੀਆਂ ਬਿਮਾਰੀਆਂ ਵਿੱਚ ਕਮੀਲਾ ਬਾਹਰੀ ਦਵਾਈ ਦੇ ਰੂਪ ਵਿੱਚ ਵੀ ਵਰਤਿਆ ਜਾਂਦਾ ਹੈ।

ਫਲ ਤੋਂ ਉਤਰਣ ਵਾਲੇ ਲੂੰ ਜਾਨਵਰਾਂ ਵਿੱਚ ਗਰਭ-ਨਿਰੋਧਕ ਦੇ ਰੂਪ ਵਿੱਚ ਵੀ ਵਰਤੇ ਜਾਂਦੇ ਹਨ। ਇਹ ਮਾਦਾ ਚੂਹਿਆਂ ਅਤੇ ਗਿਨੀ-ਪਿਗ ਦੀ ਬੱਚੇ ਪੈਦਾ ਕਰਨ ਦੀ ਸ਼ਕਤੀ ਨੂੰ ਘਟਾਉਂਦਾ ਹੈ।

### ਹੋਰ ਵਰਤੋਂ

ਦਰਖ਼ਤ ਤੋਂ ਮਿਲਦਾ ਕਮੀਲਾ ਕੱਪੜੇ ਰੰਗਣ ਲਈ ਇਕ ਜਾਣਿਆ-ਪਛਾਣਿਆ ਰੰਗ ਹੈ। ਬੀਜਾਂ ਵਿੱਚੋਂ ਨਿਕਲਣ ਵਾਲਾ ਤੇਲ ਤੇ ਹੋਰ ਬਹੁਤ ਸਾਰੇ ਰੰਗ-ਰੋਗਨ ਅਤੇ ਵਾਰਨਿਸ਼ਾਂ ਵਿੱਚ ਵਰਤਿਆ ਜਾਂਦਾ ਹੈ। ਬਹੁਤ ਜਲਦੀ ਸੁੱਕਣ ਕਰਕੇ ਰੰਗਾਂ ਵਿੱਚ ਇਸਦੀ ਬਹੁਤ ਮੰਗ ਹੈ।

ਦਰਖ਼ਤ ਦੀ ਲੱਕੜੀ ਘਰੇਲੂ ਵਸਤਾਂ ਬਣਾਉਣ ਲਈ ਅਤੇ ਬਾਲਣ ਦੇ ਤੌਰ ਤੇ ਵਰਤੀ ਜਾਂਦੀ ਹੈ। ਇਹ ਮਾਚਸ ਦੀ ਡੱਬੀ ਬਣਾਉਣ ਲਈ ਬੜੀ ਯੋਗ ਲੱਕੜ ਹੈ। ਪੱਤੇ ਪਸ਼ੂਆਂ ਦਾ ਚਾਰਾ ਹਨ। ਬੀਜ ਦੀ ਖਲ ਖਾਦ ਦੇ ਤੌਰ ਤੇ ਵਰਤੀ ਜਾਂਦੀ ਹੈ। ਦਰਖ਼ਤ ਦੀ ਛਾਲ ਵਿੱਚ ਟੈਨਿਨ ਹੁੰਦੀ ਹੈ ਜੋ ਚਮੜਾ ਰੰਗਣ ਵਿੱਚ ਵਰਤੀ ਜਾਂਦੀ ਹੈ।

ਕਮੀਲੇ ਦੇ ਕਈ ਸਥਾਨਕ ਨਾਵਾਂ ਤੋਂ ਇਹ ਸੰਕੇਤ ਵੀ ਮਿਲਦਾ ਹੈ ਕਿ ਲਾਲ ਕਮੀਲਾ ਪਾਊਡਰ ਕਈ ਥਾਈਂ ਔਰਤਾਂ ਸੰਧੂਰ ਵਾਂਗ ਵਰਤਦੀਆਂ ਹਨ।

# 51. ਪੁਦੀਨਾ

ਮੈਂਥਾ ਸਪੀਸੀਜ਼

ਕੁਲ : ਲੈਮੀਏਸੀ

*ਭਾਰਤੀ ਨਾਮ* : ਮੈਂਥਾ ਸਪੀਸੀਜ਼ ਦੇ ਭਾਰਤੀ ਸਥਾਨਕ ਨਾਂ ਪੁਦੀਨੇ ਉਤੇ ਆਧਾਰਿਤ ਹਨ। ਮੈਂਥਾ ਜੀਨਸ (ਪਰਜਾਤੀ) ਨਾਲ ਸੰਬੰਧਿਤ ਬੂਟੇ ਖ਼ੁਸ਼ਬੂਦਾਰ ਬੂਟੀਆਂ ਹਨ। ਬਹੁਤ ਸਾਰੀਆਂ ਜਾਤੀਆਂ ਜੰਗਲੀ ਰੂਪ ਵਿਚ ਉਗਦੀਆਂ ਹਨ, ਕੁਝ ਕੁ ਦੀ ਖੇਤੀ ਕੀਤੀ ਜਾਂਦੀ ਹੈ। ਇਹਨਾਂ ਬੂਟਿਆਂ ਦੀ ਮਹੱਤਤਾ ਇਨ੍ਹਾਂ ਵਿੱਚੋਂ ਮਿਲਣ ਵਾਲੇ ਪੇਪਰਮਿੰਟ ਤੇਲ ਅਤੇ ਮੈਂਥੋਲ ਕਰਕੇ ਹੈ।

ਮੈਂਥਾ ਆਰਵੈਂਸਿਸ ਐਲ. (ਅੰਗ੍ਰੇਜ਼ੀ ਵਿੱਚ ਫੀਲਡ ਮਿੰਟ, ਕਾਰਨ ਮਿੰਟ, ਭਾਰਤੀ ਨਾਮ ਪੁਦੀਨਾ) ਤਕਰੀਬਨ 60 ਸੈਂਟੀਮੀਟਰ ਉੱਚੀ, ਸਿੱਧੀ, ਸ਼ਾਖਾਂ ਵਾਲੀ ਬੂਟੀ ਹੈ। ਪੱਤੇ 5 ਸੈਂਟੀਮੀਟਰ ਤਕ ਲੰਬੇ, ਪੱਤਿਆਂ ਦੀ ਡੰਡੀ ਬਹੁਤ ਛੋਟੀ ਜਾਂ ਬਿਲਕੁਲ ਹੀ ਨਹੀਂ ਹੁੰਦੀ, ਪੱਤੇ ਕਿਨਾਰਿਆਂ ਤੋਂ ਦੰਦੇਦਾਰ। ਫੁੱਲ ਛੋਟੇ, ਜਾਮਣੀ ਰੰਗ ਦੇ, ਛੋਟੇ-ਛੋਟੇ ਗੁੱਛਿਆਂ ਵਿੱਚ ਅਤੇ ਪੱਤਿਆਂ ਦੀਆਂ ਜੜ੍ਹਾਂ ਵਿੱਚ ਲੱਗੇ।

ਇਹ ਬੂਟਾ ਕਸ਼ਮੀਰ ਵਿੱਚ 1500-3000 ਮੀਟਰ ਤੱਕ ਦੀ ਉਚਾਈ ਉਤੇ ਪਾਇਆ ਜਾਂਦਾ ਹੈ। ਇਸਦੀ ਖੇਤੀ ਵੀ ਹੁੰਦੀ ਹੈ। ਪੱਤਿਆਂ ਦਾ ਕਾੜ੍ਹਾ ਜੋੜਾਂ ਦੇ ਦਰਦਾਂ ਲਈ ਅਤੇ ਬਦਹਜ਼ਮੀ ਵਿੱਚ ਵਰਤਿਆ ਜਾਂਦਾ ਹੈ।

ਇਸ ਦੀ ਇਕ ਜਪਾਨੀ ਕਿਸਮ (ਮੈਂਥਾ-ਆਰਾਵੈਂਸਿਸ ਐਲ. ਸਬਸਪੀਸੀਜ਼ ਹੈਪਲੋਕੈਲੀਕਸ ਬਰਿਕ. ਵਰੈਟੀ. ਪਾਈਪੇਰਾਸੈਂਸ ਹੋਮਸ) ਦੀ ਜੰਮੂ ਅਤੇ ਕਸ਼ਮੀਰ ਵਿੱਚ ਖੇਤੀ ਕੀਤੀ ਜਾਂਦੀ ਹੈ। ਇਸ ਵਿਚੋਂ ਇਕ ਤੇਲ ਨਿਕਲਦਾ ਹੈ, ਜਿਸਨੂੰ ਵਪਾਰਕ ਤੌਰ ਉਤੇ ਜਪਾਨੀ ਮਿੰਟ ਆਇਲ ਜਾਂ ਜਪਾਨੀ ਪੇਪਰਮਿੰਟ ਆਇਲ ਕਿਹਾ ਜਾਂਦਾ ਹੈ। ਇਹ ਅਸਲੀ ਪੇਪਰਮਿੰਟ ਤੇਲ (ਮੈਂਥਾ ਪਾਈਪਰੇਟਾ ਵਿੱਚੋਂ ਨਿਕਲਣ ਵਾਲਾ) ਦੀ ਥਾਂ ਤੇ ਵਰਤਿਆ ਜਾਂਦਾ ਹੈ।

ਮੈਂਥਾ ਲਾਂਗੀਫੋਲੀਆ (ਐਲ.) ਹਰਡਸ. (ਸਿਨ ਮੈਂਥਾ ਸਿਲਵੈਸਟਰਿਸ ਐਲ., ਅੰਗਰੇਜ਼ੀ ਵਿੱਚ ਹਾਰਸਮਿੰਟ, ਹਿੰਦੀ ਵਿੱਚ ਜੰਗਲੀ ਪੁਦੀਨਾ, ਪੰਜਾਬੀ ਵਿੱਚ ਕੋਸ਼ੂ) ਇਕ ਵੱਡੀ ਬੂਟੀ ਹੈ। ਇਹ ਕਸ਼ਮੀਰ ਵਿੱਚ, ਪੰਜਾਬ ਦੇ ਉੱਤਰੀ ਹਿੱਸਿਆਂ ਵਿੱਚ ਅਤੇ ਉੱਤਰ ਪ੍ਰਦੇਸ਼ ਵਿੱਚ ਪਾਇਆ ਜਾਂਦਾ ਹੈ। ਇਹ ਐਂਟੀਸੈਪਟਿਕ (ਕੀਟ-ਨਾਸ਼ਕ) ਅਤੇ

ਉਤੇਜਕ ਮੰਨਿਆ ਜਾਂਦਾ ਹੈ ਅਤੇ ਹਾਜ਼ਮੇ ਦੀ ਖ਼ਰਾਬੀ ਅਤੇ ਬੁਖ਼ਾਰ ਵਿੱਚ ਫਾਇਦੇਮੰਦ ਸਮਝਿਆ ਜਾਂਦਾ ਹੈ।

**ਅਸਲੀ ਪੈਪਰਮਿੰਟ**

ਇਸ ਗਰੁੱਪ ਦਾ ਸਭ ਤੋਂ ਮਹੱਤਵਪੂਰਣ ਬੂਟਾ ਹੈ ਮੈਂਥਾ ਪਾਈਪੇਰੀਟਾ ਐਲ. (ਅੰਗ੍ਰੇਜ਼ੀ ਵਿੱਚ ਪੈਪਰਮਿੰਟ, ਪੰਜਾਬੀ ਵਿੱਚ ਵਲੈਤੀ ਪੁਦੀਨਾ)। ਇਸ ਬੂਟੇ ਦੀ ਖੇਤੀ ਕਸ਼ਮੀਰ, ਉੱਤਰ ਪ੍ਰਦੇਸ਼, ਮੈਸੂਰ, ਮਦਰਾਸ ਆਦਿ ਵਿੱਚ ਕੀਤੀ ਜਾਂਦੀ ਹੈ।

ਸੁੱਕੇ ਪੱਤੇ ਅਤੇ ਫੁੱਲਦਾਰ ਟਹਿਣੀਆਂ ਦੇ ਸਿਰਿਆਂ ਨੂੰ ਪੈਪਰਮਿੰਟ ਦਵਾਈ ਕਿਹਾ ਜਾਂਦਾ ਹੈ। ਇਹ ਦਵਾਈ ਅਫ਼ਾਰੇ ਵਿਚ, ਉਲਟੀਆਂ ਵਿੱਚ, ਦਸਤਾਂ ਵਿੱਚ ਅਤੇ ਦਿਲ ਮਤਲਾਉਣ ਵਿੱਚ ਵਰਤੀ ਜਾਂਦੀ ਹੈ। ਪੱਤਿਆਂ ਨੂੰ ਪੀਹ ਕੇ ਸਿਰ ਦਰਦ ਅਤੇ ਦੂਜੇ ਦਰਦਾਂ ਵਾਲੀ ਥਾਂ ਉਪਰ ਲਾਇਆ ਜਾਂਦਾ ਹੈ।

ਇਸ ਦੀ ਮੁੱਖ ਵਰਤੋਂ ਪੈਪਰਮਿੰਟ ਤੇਲ ਕੱਢਣ ਲਈ ਕੀਤੀ ਜਾਂਦੀ ਹੈ। ਇਸ ਤੇਲ ਵਿੱਚ ਮੈਂਥੋਲ ਹੁੰਦਾ ਹੈ ਅਤੇ ਇਹ ਪੇਟ ਦੀਆਂ ਦਵਾਈਆਂ, ਸਿਰ ਅਤੇ ਬਦਨ ਦਰਦ ਵਾਲੀਆਂ ਮਲ੍ਹਮਾਂ, ਖਾਂਸੀ ਦੀਆਂ ਗੋਲੀਆਂ, ਸੁੰਘਣ ਵਾਲੀਆਂ ਦਵਾਈਆਂ, ਕੁਰਲੀਆਂ ਲਈ ਵਰਤੀਆਂ ਜਾਂਦੀਆਂ ਦਵਾਈਆਂ (ਸਾਹ ਨੂੰ ਸੁਗੰਧਿਤ ਕਰਨ ਵਾਲੀਆਂ, ਸਾਹ ਸੁਧਾਰਕ) ਆਦਿ ਵਿੱਚ ਵਰਤਿਆ ਜਾਂਦਾ ਹੈ। ਇਹ ਤੇਲ ਇਕ ਕੀਟਨਾਸ਼ਕ ਵੀ ਹੈ।

# 52. ਜਟਾਮਨਸੀ

*(ਸਪਾਈਕਨਾਰਡ)*

ਨਾਰਡੋਸਟੈਕਿਸ ਗਰੈਂਡੀਫਲੋਰਾ ਡੀ ਸੀ. ਸਿਨ. ਐਨ. ਜਟਾਮਨਸੀ. ਡੀ ਸੀ

*ਕੁਲ* : ਵੈਲੇਰੀਆਨੇਸੀ

*ਭਾਰਤੀ ਨਾਮ* : ਹਿੰਦੀ—ਜਟਾਮਨਸੀ
ਬੰਗਲਾ, ਗੁਜਰਾਤੀ—ਜਟਾਮਨਸੀ
ਤਾਮਿਲ—ਜਟਾਮਾਨਜਿਲ, ਤੇਲਗੂ—ਜਟਾਮਾਨਸੀ

ਵਪਾਰਕ ਨਾਂ ਬੂਟੇ ਦੇ ਭਾਰਤੀ ਨਾਮ ਜਟਾਮਨਸੀ ਉਤੇ ਆਧਾਰਿਤ ਹੈ, ਜਿਹੜਾ ਇਸ ਦੀਆਂ ਜੜ੍ਹਾਂ ਉਤੇ ਆਈ ਦਾੜ੍ਹੀ ਵਲ ਇਸ਼ਾਰਾ ਕਰਦਾ ਹੈ।

**ਵਰਣਨ**

ਇਹ ਸਦਾ ਬਹਾਰ ਬੂਟੀ ਤਕਰਬੀਨ 60 ਸੈਂਟੀਮੀਟਰ ਉੱਚੀ, ਪੱਤੇ ਡਿੱਗਣ ਤੋਂ ਪਿਛੋਂ ਬਚੇ ਲੰਬੇ-ਲੰਬੇ ਤੰਤੂਆਂ ਨਾਲ ਢਕੀਆਂ ਲੰਬੀਆਂ ਲੱਕੜਦਾਰ ਜੜ੍ਹਾਂ। ਹੇਠਲੇ ਪੱਤੇ ਤਕਰੀਬਨ 20 ਸੈਂਟੀਮੀਟਰ ਲੰਬੇ, ਤਕਰੀਬਨ ਅੰਡਾਕਾਰ। ਫੁੱਲ ਛੋਟੇ ਅਤੇ ਗੁੱਛਿਆਂ ਵਿੱਚ ਲੱਗੇ। ਫਲ ਛੋਟੇ, ਬਰੀਕ-ਬਰੀਕ ਲੂੰਆਂ ਨਾਲ ਢੱਕੇ ਹੋਏ।

**ਵੰਡ**

ਇਹ ਪੌਦਾ ਤਕਰੀਬਨ 3000–4000 ਮੀਟਰ ਦੀ ਉਚਾਈ ਤਕ ਹਿਮਾਲਾ ਪਰਬਤ ਉਤੇ ਅਤੇ ਪੂਰਬ ਵਲ ਭੂਟਾਨ ਤਕ ਪਾਇਆ ਜਾਂਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਬੂਟੇ ਦੀਆਂ ਸੁੱਕੀਆਂ ਜੜ੍ਹਾਂ ਅਤੇ ਗੰਢਾਂ ਦਵਾਈ ਹਨ।

ਜਟਾਮਨਸੀ ਵਿੱਚ ਪੌਸ਼ਟਿਕ, ਉਤੇਜਕ ਅਤੇ ਮਰੋੜ ਦੂਰ ਕਰਨ ਵਾਲੇ ਗੁਣ ਹਨ, ਇਸ ਕਰਕੇ ਇਹ ਕਈ ਕਿਸਮ ਦੇ ਦੌਰਿਆਂ, ਬੇਹੋਸ਼ੀ ਅਤੇ ਦਿਲ ਦੀ ਵਧੀ ਧੜਕਣ ਦਾ ਇਲਾਜ ਕਰਨ ਵਿੱਚ ਵਰਤੀ ਜਾਂਦੀ ਹੈ। ਇਕ ਕਬਜ਼ਕੁਸ਼ਾ ਦੇ ਤੌਰ ਤੇ, ਪਿਸ਼ਾਬ ਖੁੱਲ੍ਹ ਕੇ ਲਿਆਉਣ ਲਈ, ਮਹਾਵਾਰੀ ਦੋਸ਼ ਅਤੇ ਬਦਹਜ਼ਮੀ ਵਿੱਚ ਵੀ ਵਰਤੀ ਜਾਂਦੀ ਹੈ।

ਇਹ ਇਕ ਦਵਾਈ ਵੈਲੇਰੀਅਨ (ਵੈਲੇਰੀਆਨਾ ਆਫੀਸੀਨੇਲਿਸ ਐਲ.) ਦੀ ਥਾਂ ਵਰਤੀ ਜਾਂਦੀ ਹੈ।

ਹਿਮਾਲਾ ਦੇ ਉਚੇ ਇਲਾਕੇ ਇਸ ਦੀ ਖੇਤੀ ਲਈ ਯੋਗ ਸਮਝੇ ਜਾਂਦੇ ਹਨ।

# 53. ਤੁਲਸੀ

*(ਪਵਿੱਤਰ ਬਸੀਲ; ਹੋਲੀ ਬਸੀਲ)*

ਔਸੀਮਮ ਸੈਂਕਟਮ ਐਲ. **ਪਲੇਟ III**

*ਕੁਲ* : **ਲੈਮੀਏਸੀ**

*ਭਾਰਤੀ ਨਾਮ* : ਹਿੰਦੀ—*ਤੁਲਸੀ*
ਬੰਗਲਾ—*ਤੁਲਸੀ*
ਗੁਜਰਾਤੀ—*ਤੁਲਸੀ*
ਕੱਨੜ—*ਵਿਸ਼ਨੂ ਤੁਲਸੀ*
ਮਲਿਆਲਮ—*ਤਰਿੱਤਾਵੂ*
ਮਰਾਠੀ—*ਤੁਲਸ, ਕਾਲੀਤੁਲਸੀ*
ਤਾਮਿਲ—*ਥੁਲਸੀ*
ਤੇਲਗੂ—*ਥੁਲਸੀ*

**ਵਰਣਨ**

ਇਹ ਭਾਰਤੀਆਂ ਦਾ ਇਕ ਜਾਣਿਆ-ਪਛਾਣਿਆ ਪਵਿੱਤਰ ਬੂਟਾ ਹੈ। ਇਹ ਇਕ ਬਹੁਤ ਸਾਰੀਆਂ ਸ਼ਾਖਾਵਾਂ ਵਾਲੀ ਸਿੱਧੀ ਬੂਟੀ ਹੈ ਜੋ ਕਿ 75 ਸੈਂਟੀਮੀਟਰ ਤਕ ਉੱਚੀ ਹੁੰਦੀ ਹੈ ਅਤੇ ਸਾਰੇ ਬੂਟੇ ਉਤੇ ਲੂੰ ਹੁੰਦੇ ਹਨ। ਪੱਤੇ ਆਹਮਣੇ-ਸਾਹਮਣੇ, ਤਕਰੀਬਨ 5 ਸੈਂਟੀਮੀਟਰ ਲੰਬੇ, ਕਿਨਾਰੇ ਦੰਦੇਦਾਰ ਜਾਂ ਸਿੱਧੇ, ਉਪਰੋਂ-ਥੱਲੇ ਰੋਮਾਂ ਵਾਲੇ, ਛੋਟੀਆਂ-ਛੋਟੀਆਂ ਖ਼ੁਸ਼ਬੂਦਾਰ ਗਿਲਟੀਆਂ ਵਾਲੇ। ਫੁੱਲ ਛੋਟੇ, ਬੈਂਗਣੀ ਜਾਂ ਲਾਲੀ ਵਾਲੇ, ਪਤਲੇ ਸਿਟਿਆਂ ਉਤੇ ਸੰਘਣੇ ਝੁੰਡਾਂ ਵਿੱਚ। ਫਲ ਛੋਟੇ, ਬੀਜ ਪਿਲੱਤਣ ਜਾਂ ਲਾਲੀ ਉਤੇ।

**ਵੰਡ**

ਸਾਰੇ ਭਾਰਤ ਵਿੱਚ ਇਹ ਬੂਟਾ ਘਰਾਂ, ਬਾਗਾਂ ਅਤੇ ਮੰਦਰਾਂ ਵਿੱਚ ਬੀਜਿਆ ਜਾਂਦਾ ਹੈ ਅਤੇ ਕਦੀ-ਕਦਾਈਂ ਆਪਣੇ ਆਪ ਉਗਿਆ ਵੀ ਨਜ਼ਰ ਆਉਂਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸਦੇ ਪੱਤੇ ਅਤੇ ਬੀਜ ਦਵਾਈ ਹਨ। ਪੱਤਿਆਂ ਵਿੱਚੋਂ ਨਿਕਲਣ ਵਾਲਾ ਖ਼ੁਸ਼ਬੂਦਾਰ ਤੇਲ ਬੈਕਟੀਰੀਆ ਅਤੇ ਕੀੜਿਆਂ ਨੂੰ ਮਾਰਦਾ ਹੈ। ਪੱਤਿਆਂ ਦਾ ਰਸ ਜਾਂ ਦੁਸ਼ਾਂਦਾ ਸਾਹ ਰੋਗ, ਜ਼ੁਕਾਮ ਅਤੇ ਹਾਜ਼ਮੇ ਨਾਲ ਸੰਬੰਧਿਤ ਰੋਗਾਂ ਵਿੱਚ ਵਰਤਿਆ ਜਾਂਦਾ ਹੈ;

ਚਮੜੀ ਦੇ ਰੋਗਾਂ ਅਤੇ ਦਾਦ ਵਿੱਚ ਇਹ ਬਾਹਰੀ ਤੌਰ ਤੇ ਲਗਾਇਆ ਜਾਂਦਾ ਹੈ; ਕੰਨਾਂ ਵਿੱਚ ਪਾਉਣ ਨਾਲ ਇਹ ਕੰਨ ਦਰਦ ਤੋਂ ਆਰਾਮ ਦਿਲਾਉਂਦਾ ਹੈ। ਆਮ ਭਾਰਤੀ ਘਰਾਂ ਵਿੱਚ ਇਸਦੇ ਪੱਤੇ ਪਾਣੀ ਵਿੱਚ ਉਬਾਲ ਕੇ ਜ਼ੁਕਾਮ ਦੀਆਂ ਬਿਮਾਰੀਆਂ ਵਿੱਚ ਫਾਇਦੇਮੰਦ ਸਮਝੇ ਹੁੰਦੇ ਹਨ। ਜੜ੍ਹਾਂ ਦਾ ਦੁਸ਼ਾਂਦਾ ਮਲੇਰੀਏ ਵਿੱਚ ਪਸੀਨਾ ਲਿਆਉਣ ਲਈ ਦਿਤਾ ਜਾਂਦਾ ਹੈ।

**ਹੋਰ ਵਰਤੋਂ**

ਹਿੰਦੂ ਦੇਵੀ-ਦੇਵਤਿਆਂ ਦੀ ਪੂਜਾ ਵਿੱਚ ਇਹ ਬੂਟਾ ਇਕ ਜ਼ਰੂਰੀ ਸਮੱਗਰੀ ਹੈ।

**ਹੋਰ ਜਾਤੀਆਂ**

ਔਸੀਮਮ ਕੈਨਮ ਸਿਮਸ (ਅੰਗਰੇਜ਼ੀ ਵਿੱਚ—ਹੋਅਰੀਬਸੀਲ, ਹਿੰਦੀ ਵਿੱਚ ਕਾਲੀ ਤੁਲਸੀ, ਰਾਮ ਤੁਲਸੀ, ਭਰਭਰੀ) ਤਕਰੀਬਨ ਸਾਰੇ ਭਾਰਤ ਵਿੱਚ ਪਾਈ ਜਾਂਦੀ ਹੈ। ਆਮ ਤੌਰ ਤੇ ਅਬਾਦੀ ਦੇ ਨੇੜੇ, ਖੇਤਾਂ ਵਿੱਚ ਅਤੇ ਵੀਰਾਨ ਥਾਵਾਂ ਉਤੇ ਇਸਦੇ ਬੀਜ ਕਾਲੇ ਹੁੰਦੇ ਹਨ। ਬੀਜ ਪੌਸ਼ਟਿਕ ਸਮਝੇ ਜਾਂਦੇ ਹਨ ਅਤੇ ਪਿਸ਼ਾਬ ਖੁਲ੍ਹ ਕੇ ਲਿਆਉਣ ਲਈ ਵਰਤੇ ਜਾਂਦੇ ਹਨ। ਇਸਦੇ ਪੱਤਿਆਂ ਵਿੱਚ ਮਿਲਣ ਵਾਲੇ ਤੇਲ ਦੇ ਗੁਣ ਔਸੀਮਮ-ਸੈਂਕਟਮ ਦੇ ਤੇਲ ਵਰਗੇ ਹੀ ਹੁੰਦੇ ਹਨ।

ਔਸੀਮਮ ਬੇਸਿਲੀਅਮ ਐਲ. (ਅੰਗਰੇਜ਼ੀ ਵਿੱਚ ਸੰਵੀਟ ਬਸੀਲ, ਹਿੰਦੀ ਵਿੱਚ ਬੁਬਈ ਤੁਲਸੀ, ਸਬਜਾ, ਸੰਸਕ੍ਰਿਤ ਵਿੱਚ—ਮੰਨਜਾਰੀਕੀ, ਤਾਮਿਲ ਵਿੱਚ—ਕਰਪੂਰ ਤੁਲਸੀ) ਕੁਦਰਤੀ ਤੌਰ ਤੇ ਸਾਰੇ ਉੱਤਰੀ-ਪੱਛਮੀ ਭਾਰਤ ਵਿੱਚ ਹੁੰਦੀ ਹੈ ਅਤੇ ਭਾਰਤ ਦੇ ਦੂਜੇ ਇਲਾਕਿਆਂ ਵਿੱਚ ਇਸਦੀ ਖੇਤੀ ਕੀਤੀ ਜਾਂਦੀ ਹੈ। ਇਹ ਬੂਟਾ ਬੁਖ਼ਾਰ, ਖੰਘ, ਪੇਟ ਦੇ ਕੀੜੇ, ਪੇਟ ਦੇ ਦੂਜੇ ਰੋਗ ਅਤੇ ਗਠੀਏ ਵਿੱਚ ਫਾਇਦੇਮੰਦ ਹੁੰਦਾ ਹੈ। ਪੱਤਿਆਂ ਦਾ ਰਸ ਨੱਕ ਵਿੱਚ ਪਾਇਆ ਜਾਂਦਾ ਹੈ ਅਤੇ ਚਮੜੀ ਦੇ ਰੋਗਾਂ ਵਿੱਚ ਬਾਹਰੀ ਤੌਰ ਤੇ ਲਗਾਇਆ ਜਾਂਦਾ ਹੈ। ਬੀਜ ਖਾਣ ਨਾਲ ਕਬਜ਼ ਅਤੇ ਬਵਾਸੀਰ ਨੂੰ ਆਰਾਮ ਆਉਂਦਾ ਹੈ। ਔਸੀਮਮ ਕਿਲਮੰਦਸ਼ੈਰੀਕਮ ਗੁਰਕੇ (ਕੈਂਫਰ ਬਸੀਲ) ਨਾਂ ਦੀ ਇਕ ਪੂਰਬੀ ਅਫਰੀਕਨ ਜਾਤੀ ਨੇ ਭਾਰਤ ਵਿੱਚ ਹੁਣੇ ਹੀ ਮਹੱਤਵਪੂਰਣ ਸਥਾਨ ਪ੍ਰਾਪਤ ਕਰ ਲਿਆ ਹੈ ਕਿਉਂਕਿ ਇਸ ਵਿੱਚੋਂ ਮੁਸ਼ਕ ਕਾਫੂਰ (ਕੈਂਫਰ) ਮਿਲਦਾ ਹੈ। (ਪਲੇਟ III) ਭਾਰਤ ਕਸ਼ਮੀਰ, ਉੱਤਰ ਪ੍ਰਦੇਸ਼, ਪੱਛਮੀ ਬੰਗਾਲ, ਮਹਾਰਾਸ਼ਟਰ, ਮੈਸੂਰ, ਮਦਰਾਸ ਅਤੇ ਕੇਰਲਾ ਵਿੱਚ ਇਸਦੀ ਖੇਤੀ ਹੁੰਦੀ ਹੈ। ਇਸਦੀ ਖੇਤੀ ਲਈ 1000 ਮੀਟਰ ਤੱਕ ਦੀ ਉਚਾਈ ਦੇ ਇਲਾਕੇ ਜ਼ਿਆਦਾ ਚੰਗੇ ਸਮਝੇ ਜਾਂਦੇ ਹਨ। ਉੱਤਰ ਪ੍ਰਦੇਸ਼ ਦਾ ਤਰਾਈ ਦਾ ਇਲਾਕਾ ਇਸ ਲਈ ਬਹੁਤ ਢੁੱਕਵਾਂ ਹੈ। ਮੁਸ਼ਕ-ਕਾਫੂਰ ਜ਼ਿਆਦਾ ਦਵਾਈਆਂ ਵਿੱਚ ਵਰਤਿਆ ਜਾਂਦਾ ਹੈ, ਖ਼ਾਸ ਕਰਕੇ ਦਰਦ, ਮੋਚ ਆਦਿ ਲਈ ਬਣੀਆਂ ਮਾਲਸ਼ ਕਰਨ ਵਾਲੀਆਂ ਦਵਾਈਆਂ ਵਿੱਚ (ਦੇਖੋ ਸਿਨਾਮੋਮਮ ਕੈਂਫੋਰਾ)।

ਮੁਸ਼ਕ ਕਾਫੂਰ ਕੁਝ ਹੋਰ ਫੁਟਕਲ ਕੰਮਾਂ ਲਈ ਵੀ ਵਰਤਿਆ ਜਾਂਦਾ ਹੈ। ਇਸਦੀ ਪੂਰਤੀ ਕੁਝ ਕੁ ਘਰੇਲੂ-ਸਾਧਨਾਂ ਤੋਂ ਕੀਤੀ ਜਾਂਦੀ ਹੈ ਅਤੇ ਕੁਝ ਵਿਦੇਸ਼ਾਂ ਤੋਂ ਬਰਾਮਦ ਕੀਤਾ ਜਾਂਦਾ ਹੈ।

# 54. ਤੁਰਪੈਥ

*(ਇੰਡੀਅਨ ਜਾਲਾਪ)*

ਉਪੇਰਕੁਲੀਨਾ ਟੁਰਪੈਥਮ (ਐਲ.) ਸਿਲਵਾ ਮਨਸੋ=ਮੈਰੇਮੀਆ ਟਰਪੈਥਮ- (ਐਲ.) ਸ਼ਾਹ ਐਂਡ ਭੱਟ **ਚਿੱਤਰ** 19

*ਕੁਲ* : ਕੋਨਵਾਲਵੂਲੇਸੀ

*ਭਾਰਤੀ ਨਾਮ* : ਹਿੰਦੀ—*ਨਿਸੋਥ, ਪਿਥੌਰੀ*
ਬੰਗਲਾ—*ਦੁਧੀਆ ਕਲਮੀ*
ਗੁਜਰਾਤੀ—*ਨਸ਼ਾਤਰ*
ਕੱਨੜ—*ਬਿਲਾਤੀ ਗੱਦਾ*
ਮਰਾਠੀ—*ਨਿਸ਼ੋਤਰ*
ਪੰਜਾਬੀ—*ਨਿਸੋਤ*
ਸੰਸਕ੍ਰਿਤ—*ਕਾਲਾਪਰਨੀ, ਤਰੀਪੁਟੀ*
ਤਾਮਿਲ—*ਸਿਵਾਥਾਈ*
ਤੇਲਗੂ—*ਤੇਲਾਤੇਗਦਾ*

ਵਪਾਰਕ ਨਾਂ ਵਿਗਿਆਨਕ ਨਾਂ ਉਤੇ ਆਧਾਰਿਤ ਹਨ।

**ਵਰਣਨ**

ਇਕ ਵੱਡੀ ਵੇਲਦਾਰ ਬੂਟੀ ਜਿਸ ਵਿੱਚੋਂ ਦੁਧੀਆ ਰਸ ਨਿਕਲਦਾ ਹੈ; ਜੜ੍ਹਾਂ ਲੰਬੀਆਂ, ਸ਼ਾਖਾਵਾਂ ਵਾਲੀਆਂ, ਮਾਂਸਲ; ਟਹਿਣੀਆਂ ਖੁੰਭ ਨੁਮਾ। ਪੱਤੇ 4–10 X 1.5–7 ਸੈਂਟੀਮੀਟਰ, ਅੰਡਾਕਾਰ ਦਿਲ ਅਕਾਰ। ਫੁੱਲ ਚਿੱਟੇ, 4–5 ਸੈਂਟੀਮੀਟਰ ਲੰਬੇ, ਦੀਪ ਸ਼ਕਲ ਦੇ ਅਤੇ ਥੋੜ੍ਹੇ ਫੁੱਲਾਂ ਵਾਲੇ ਗੁੱਛਿਆਂ ਵਿੱਚ। ਫੁੱਲ ਪੱਤੀਆਂ ਤਕਰੀਬਨ 2 ਸੈਂਟੀਮੀਟਰ ਲੰਬੀਆਂ ਪਰ ਜਦੋਂ ਬੂਟੇ ਨੂੰ ਫਲ ਪੈ ਜਾਣ ਤਾਂ ਇਹ ਬਹੁਤ ਵੱਡੀਆਂ ਅਤੇ ਭਰੀ-ਪੂਰੀਆਂ ਹੋ ਜਾਂਦੀਆਂ ਹਨ ਅਤੇ ਫਲ ਨੂੰ ਢੱਕ ਲੈਂਦੀਆਂ ਹਨ।

**ਵੰਡ**

ਇਹ ਬੂਟਾ ਤਕਰੀਬਨ ਸਾਰੇ ਭਾਰਤ ਵਿੱਚ 1000 ਮੀਟਰ ਤਕ ਦੀ ਉਚਾਈ ਤਕ ਪਾਇਆ ਜਾਂਦਾ ਹੈ। ਕਦੇ-ਕਦੇ ਇਸਦੇ ਸੁੰਦਰ ਫੁੱਲਾਂ ਕਰਕੇ ਇਹ ਬਾਗਾਂ ਵਿੱਚ ਵੀ




ਚਿੱਤਰ 19. ਤੁਰਪੈਥ (ਉਪੇਰਕੁਲੀਨਾ ਟੁਰਪੈਥਮ)

ਲਾਇਆ ਜਾਂਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਬੂਟੇ ਦੀਆਂ ਸੁੱਕੀਆਂ ਜੜ੍ਹਾਂ ਦਵਾਈ ਦੇ ਤੌਰ ਤੇ ਵਰਤੀਆਂ ਜਾਂਦੀਆਂ ਹਨ। ਜੜ੍ਹਾਂ ਕੇਵਲ ਚਿੱਟੀ ਕਿਸਮ ਤੋਂ ਹੀ ਲੈਣੀਆਂ ਚਾਹੀਦੀਆਂ ਹਨ ਅਤੇ ਇਹਨਾਂ ਦੀ ਛਾਲ ਬਰਕਰਾਰ ਹੋਣੀ ਚਾਹੀਦੀ ਹੈ।

ਦਵਾਈ ਵਿੱਚ ਟੁਰਪੈਥਿਨ ਹੁੰਦੀ ਹੈ। ਟੁਰਪੈਥ ਦੇ ਗੁਣ ਤਕਰੀਬਨ ਅਸਲੀ ਜਾਲਾਪ ਵਰਗੇ ਹੁੰਦੇ ਹਨ ਅਤੇ ਅਸਲੀ ਜਾਲਾਪ ਦਾ ਬਦਲ ਹੈ। ਅਸਲੀ ਜਲਾਪ "ਐਕਸੋਗੋਨੀਅਮ ਪੁਰਗਾ" ਨਾਂ ਦੇ ਬੂਟੇ ਤੋਂ ਪ੍ਰਾਪਤ ਹੁੰਦਾ ਹੈ। ਪਾਊਡਰ ਕੀਤੀਆਂ ਜੜ੍ਹਾਂ ਜੁਲਾਬ ਦੇਣ ਲਈ ਵਰਤੀਆਂ ਜਾਂਦੀਆਂ ਹਨ। ਬਾਜ਼ਾਰ ਵਿਚ ਮਿਲਦੇ ਆਮ ਟੁਰਪੈਥ ਵਿੱਚ ਟਹਿਣੀਆਂ ਅਤੇ ਕੋਮਲ ਪੱਤੇ ਜੜ੍ਹਾਂ ਵਿੱਚ ਮਿਲੇ ਹੁੰਦੇ ਹਨ।

# 55. ਹਰਮਲ

ਪੈਗਾਲਮ ਹਰਮਲਾ ਐਲ.

ਕੁਲ : ਰੁਟੇਸੀ

*ਭਾਰਤੀ ਨਾਮ* : ਹਿੰਦੀ—*ਗੰਧਿਆ, ਹਰਮਲ*
ਬੰਗਲਾ—*ਇਸਬੰਦ*
ਗੁਜਰਾਤੀ—*ਹਰਮਰ*
ਮਲਿਆਲਮ, ਪੰਜਾਬੀ—*ਹਰਮਲ*
ਤਾਮਿਲ—*ਸ਼ਿਮਾਈਯਾਰਾਵੰਦੀ*
ਤੇਲਗੂ—*ਸਿਮਾਗੋਰੰਤੀ*

*ਅੰਗਰੇਜ਼ੀ* : ਵਾਇਲਡ ਰੂ

ਵਪਾਰਕ ਨਾਂ ਭਾਰਤੀ ਭਾਸ਼ਾਵਾਂ ਵਿੱਚ ਸਥਾਨਕ ਨਾਵਾਂ ਉਤੇ ਪਿਆ ਹੈ।

**ਵਰਣਨ**

ਤਕਰੀਬਨ 30–90 ਸੈਂਟੀਮੀਟਰ ਉੱਚੀ ਝਾੜੀ, ਪੱਤੇ 5–8 ਸੈਂਟੀਮੀਟਰ ਲੰਬੇ, ਛੋਟੇ-ਛੋਟੇ ਕਈ ਬਰੀਕ ਹਿੱਸਿਆਂ ਵਿੱਚ ਵੰਡੇ। ਫੁੱਲ 2–3 ਸੈਂਟੀਮੀਟਰ ਵਿਆਸ ਦੇ, ਚਿੱਟੇ, ਇਕਲੇ ਪੱਤੀਆਂ ਦੇ ਮੁੱਢ ਵਿੱਚ। ਫਲ ਕੈਪਸੂਲ ਵਰਗੇ ਗੋਲਾਕਾਰ, 5–8 ਮਿਲੀਮੀਟਰ ਵਿਆਸ ਦੀਆਂ ਡੂੰਘੀਆਂ ਫਾੜੀਆਂ। ਬੀਜ 2.5–4 ਮਿਲੀਮੀਟਰ ਲੰਬੇ, ਭੂਰੇ ਰੰਗ ਦੇ, ਵੱਖੋ-ਵੱਖਰੇ ਅਕਾਰ ਦੇ ਅਤੇ ਜਾਲੀ-ਰੂਪੀ ਛਿਲਕੇ ਵਾਲੇ।

**ਵੰਡ**

ਇਹ ਬੂਟਾ ਤਕਰੀਬਨ ਸਾਰੇ ਉੱਤਰੀ ਅਤੇ ਉੱਤਰ-ਪੱਛਮੀ ਭਾਰਤ ਵਿੱਚ ਅਤੇ ਦੱਖਣ ਦੇ ਖ਼ੁਸ਼ਕ ਇਲਾਕਿਆਂ ਵਿੱਚ ਮਿਲਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸਦੇ ਸੁੱਕੇ ਬੀਜ ਹਰਮਲ ਨਾਂ ਦੀ ਦਵਾਈ ਕਹਾਉਂਦੇ ਹਨ।

ਬੀਜਾਂ ਵਿੱਚ ਬਹੁਤ ਸਾਰੀਆਂ ਅਲਕਲਾਇਡਸ ਹੁੰਦੀਆਂ ਹਨ ਅਤੇ ਇਹ ਦਮਾ, ਹਿਸਟੀਰੀਆ, ਜੋੜਾਂ ਦੇ ਦਰਦਾਂ, ਮਸਾਨੇ ਦੀ ਪੱਥਰੀ, ਅੰਤੜੀਆਂ ਦੇ ਦਰਦਾਂ, ਬੁਖ਼ਾਰ, ਪੀਲੀਆ ਅਤੇ ਤਕਲੀਫ਼ ਦੇਣ ਵਾਲੀ ਮਾਹਵਾਰੀ ਆਦਿ ਬਿਮਾਰੀਆਂ ਵਿੱਚ ਫ਼ਾਇਦੇ ਮੰਦ ਹੁੰਦੇ ਹਨ। ਇਹ ਇਕ ਨਸ਼ੀਲੀ, ਕੀੜੇਮਾਰ ਅਤੇ ਉਲਟੀ ਲਿਆਉਣ ਵਾਲੀ ਦਵਾਈ ਦੇ ਰੂਪ ਵਿੱਚ ਵੀ ਵਰਤੀ ਜਾਂਦੀ ਹੈ।

ਇਸ ਦਵਾਈ ਵਿੱਚੋਂ ਨਿਕਲਣ ਵਾਲੀਆਂ ਅਲਕਲਾਈਡਜ਼ ਹਰਮਾਲੀਨ, ਯਾਰੀਨ ਅਤੇ ਹਰਮੀਨ ਦਿਮਾਗ ਉਤੇ ਅਸਰ ਕਰਦੀਆਂ ਹਨ ਅਤੇ ਭਰਮ ਪੈਦਾ ਕਰਦੀਆਂ ਹਨ।

ਇਹ ਦਵਾਈ ਦਿਮਾਗ ਨੂੰ ਉਤੇਜਿਤ ਕਰਦੀ ਹੈ। ਜ਼ਿਆਦਾ ਮਾਤਰਾ ਵਿੱਚ ਇਹ ਜ਼ਹਿਰੀਲੀ ਹੁੰਦੀ ਹੈ ਅਤੇ ਦਿਮਾਗ ਉਤੇ ਦਬਾਅ ਪਾਉਂਦੀ ਹੈ।

ਪ੍ਰਯੋਗਾਂ ਨੇ ਇਸਦੇ ਬੈਕਟੀਰੀਆ-ਨਾਸ਼ਕ ਗੁਣਾਂ ਦੀ ਪੁਸ਼ਟੀ ਕੀਤੀ ਹੈ ਪਰ ਹਸਪਤਾਲਾਂ ਵਿੱਚ ਇਸ ਦਵਾਈ ਨੇ ਮਲੇਰੀਏ ਵਿੱਚ ਕੋਈ ਫਾਇਦੇਮੰਦ ਅਸਰ ਨਹੀਂ ਦਿਖਾਇਆ।

## ਹੋਰ ਵਰਤੋਂ

ਬੀਜਾਂ ਵਿੱਚੋਂ ਇਕ ਲਾਲ ਰੰਗ ਨਿਕਲਦਾ ਹੈ। ਬੀਜਾਂ ਦਾ ਪਾਊਡਰ ਸਰ੍ਹੋਂ ਦੇ ਤੇਲ ਵਿੱਚ ਮਿਲਾ ਕੇ ਸਿਰ ਦੀਆਂ ਜੂੰਆਂ ਮਾਰਨ ਦੇ ਕੰਮ ਆਉਂਦਾ ਹੈ। ਬੂਟੇ ਨੂੰ ਕਮਰੇ ਵਿੱਚ ਰਖਣ ਨਾਲ ਕਮਰੇ ਵਿੱਚ ਮੱਛਰ ਨਹੀ ਆਉਂਦਾ।

# 56. ਪਰਗੂਲੇਰੀਆ

ਪੇਰਗੂਲੇਰੀਆ ਡਾਇਮੀਆ (ਫੋਰਸਕ.) ਚਿਓਵ
ਸਿਨ. ਪੀ. ਐਕਸਟੈਂਮਾ ਐਨ. ਈ. ਬਰ., ਡਾਈਮੀਆ ਐਕਸਟੈਂਸਾ ਆਰਬੀਆਰ

ਕੁਲ : ਐਸਕਲੈਪੀਡੇਸੀ

*ਭਾਰਤੀ ਨਾਮ* : ਹਿੰਦੀ—*ਸਦੋਵਾਨੀ, ਉਤਰਾਨੀ, ਉਤਰਨ*
ਬੰਗਲਾ—*ਚਾਗੁਲਬਾਤੀ*
ਗੁਜਰਾਤੀ—*ਚਮਾਰਦੁਧੀ, ਨਗਲਾਦੁਦਕੀ*
ਕੰਨੜ—*ਤਾਲਾਵਰਨਾ, ਬੱਲੀ,* ਮਰਾਠੀ—*ਉੱਤਰਨੀ*
ਪੰਜਾਬੀ—*ਕਰਿਆਲ,* ਸੰਸਕ੍ਰਿਤ—*ਯੁਗਫਲਾ*
ਤਾਮਿਲ—*ਉੱਠਾਮਨੀ, ਵੈਲੀਪਰਤੀ,* ਤੇਲਗੂ—*ਦੁਸ਼ਟੂਪਾਤੀਗੇ*
(ਮੱਧ-ਪ੍ਰਦੇਸ਼—*ਔਲ-ਲਕੜੀ;* *ਕੜਵਾ*—ਦੋਦ)

**ਵਰਣਨ**

ਇਕ ਲਿਪਟਵੀਂ ਬੂਟੀ; ਤਣਾ ਲੂੰਦਾਰ ਅਤੇ ਦੁਧੀਆ ਰਸ ਵਾਲਾ। ਪੱਤੇ 4-6 ਸੈਂਟੀਮੀਟਰ ਲੰਬੇ, ਕਦੇ-ਕਦੇ ਜ਼ਿਆਦਾ ਅੰਡਾਕਾਰ ਅਤੇ ਗੋਲ, ਹੇਠਲੇ ਪਾਸੇ ਲੂੰ-ਅਧਾਰ ਵਲੋਂ ਦਿਲ ਦੀ ਸ਼ਕਲ ਦੇ। ਫੁੱਲ ਪੀਲੇ ਜਾਂ ਚਿੱਟੇ, ਛੋਟੇ ਅਤੇ ਛੋਟੇ-ਛੋਟੇ ਗੁੱਛਿਆਂ ਵਿੱਚ। ਫਲ, ਪਰਤਵੇਂ (reflexed) ਜੋੜਿਆਂ ਵਿੱਚ, 5-8 ਸੈਂਟੀਮੀਟਰ ਲੰਬੇ, 1.3 ਸੈਂਟੀਮੀਟਰ ਚੌੜੇ ਅਤੇ ਕੰਡਿਆਂ ਨਾਲ ਢੱਕੇ ਹੋਏ।

**ਵੰਡ**

ਇਹ ਪੌਦਾ 1000 ਮੀਟਰ ਦੀ ਉਚਾਈ ਤਕ ਸਾਰੇ ਭਾਰਤ ਵਿੱਚ ਮਿਲਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਸਾਰਾ ਬੂਟਾ ਹੀ ਦਵਾਈ ਦੇ ਤੌਰ ਤੇ ਵਰਤਿਆ ਜਾਂਦਾ ਹੈ। ਪੱਤਿਆਂ ਦਾ ਰਸ ਜ਼ੁਕਾਮ ਅਤੇ ਨਵੇਂ-ਜੰਮੇ ਬੱਚਿਆਂ ਦੇ ਦਸਤ ਠੀਕ ਕਰਨ ਲਈ ਵਰਤਿਆ ਜਾਂਦਾ ਹੈ। ਜੁਲਾਬ ਲਿਆਉਣ ਵਾਲੀਆਂ, ਰੁਕੇ ਹੋਏ ਮਾਸਿਕ ਧਰਮ ਅਤੇ ਜੋੜਾਂ ਦੇ ਦਰਦਾਂ ਦੀਆਂ ਦਵਾਈਆਂ ਵਿੱਚ ਇਹ ਜੁਲਾਬ ਦੇਣ ਵਾਲੀ ਦਵਾਈ ਦੇ ਰੂਪ ਵਿੱਚ ਵਰਤਿਆ ਜਾਂਦਾ ਹੈ। ਇਹ ਬੱਚੇਦਾਨੀ ਲਈ ਇਕ ਪੌਸ਼ਟਿਕ ਦੇ ਰੂਪ ਵਿੱਚ, ਬਲਗਮ ਬਾਹਰ ਕੱਢਣ ਲਈ ਅਤੇ ਉਲਟੀ ਲਿਆਉਣ ਲਈ ਵਰਤਿਆ ਜਾਂਦਾ ਹੈ। ਬੱਚੇਦਾਨੀ ਲਈ ਇਕ ਤਾਕਤ ਦੀ ਦਵਾਈ ਦੇ ਤੌਰ ਤੇ ਇਸਦੀ ਪੁਸ਼ਟੀ ਹੋ ਚੁੱਕੀ ਹੈ। ਜ਼ਿਆਦਾ ਮਾਸਿਕ ਧਰਮ ਅਤੇ ਇਸਤਰੀਆਂ ਦੀਆਂ ਕੁਝ ਹੋਰ ਬਿਮਾਰੀਆਂ ਵਿੱਚ ਇਹ ਫਾਇਦੇਮੰਦ ਹੁੰਦਾ ਹੈ। ਇਸਦੇ ਵਿਗਿਆਨਕ ਰਸਾਇਣਾਂ ਦੇ ਗੁਣਾਂ ਪਿਚੂਟਰਿਨ ਦੇ ਗੁਣਾਂ ਨਾਲ ਮਿਲਦੇ ਹਨ।

# 57. ਕੁਟਕੀ

*(ਕੁਟਕੀ)*

ਪਿਕਰੋਰਹਿਜਾ ਕੁਰੂਆ ਰਾਇਲ ਐਕਸ ਬੈਨਥ.

*ਕੁਲ* : ਸਕਰੋਫੂਲੇਰੀਏਸੀ

*ਭਾਰਤੀ ਨਾਮ* : ਹਿੰਦੀ—*ਕੜੂ, ਕੁਟਕੀ*
ਬੰਗਲਾ—*ਕਾਟਕੀ*
ਗੁਜਰਾਤੀ—*ਕੜੂ*
ਕਸ਼ਮੀਰੀ—*ਕਰੂ*
ਮਲਿਆਲਮ—*ਕਟੂਖਰੂਬਾਨੀ*
ਮਰਾਠੀ—*ਕੁਟਕੀ*
ਪੰਜਾਬੀ—*ਕਾਲੀ ਕੁਟਕੀ*
ਸੰਸਕ੍ਰਿਤ—*ਕਟੂਕਾ*
ਤਾਮਿਲ—*ਕੱਟੁਕੁ-ਰੋਗਨੀ*
ਤੇਲਗੂ—*ਕੱਟੁਕੁ-ਰੋਨੀ*

ਵਪਾਰਕ ਨਾਂ ਪਿਕਰੋਰਿਜਾ ਬੂਟੇ ਦੇ ਵਿਗਿਆਨਕ ਨਾਂ ਉਤੇ ਆਧਾਰਿਤ ਹੈ।

**ਵਰਣਨ**

ਇਹ ਇਕ ਛੋਟੀ ਜਹੀ ਬੂਟੀ ਹੈ ਜਿਸਦੇ ਪੱਤੇ ਚਮਚ (ਖੁਰਚਨੇ) ਵਰਗੇ ਅਤੇ 5-10 ਸੈਂਟੀਮੀਟਰ ਲੰਬੇ ਹੁੰਦੇ ਹਨ। ਇਸ ਬੂਟੇ ਦੀਆਂ ਜੜ੍ਹਾਂ 15-25 ਸੈਂਟੀਮੀਟਰ ਲੰਬੀਆਂ ਅਤੇ ਲੱਕੜਨੁਮਾ ਹੁੰਦੀਆਂ ਹਨ। ਫੁੱਲ ਛੋਟੇ ਬੇਲਨਾਕਾਰ ਛਿੱਟਿਆਂ ਉਤੇ ਲੱਗੇ ਹੋਏ, ਸਿੱਟੇ ਤਕਰੀਬਨ ਪੱਤੇ-ਰਹਿਤ ਸਿੱਧੇ ਤਣੇ ਉਤੇ ਲੱਗੇ ਹੋਏ। ਫੁੱਲ ਦੋ ਤਰ੍ਹਾਂ ਦੇ, ਕੁਝ 8 ਮਿਲੀਮੀਟਰ ਲੰਬੇ ਰੇਸ਼ੇ ਅਤੇ ਦੂਜੇ 2 ਸੈਂਟੀਮੀਟਰ ਲੰਬੇ ਰੇਸ਼ੇ। ਫਲ 1.3 ਸੈਂਟੀਮੀਟਰ ਲੰਬੇ।

**ਵੰਡ**

ਹਿਮਾਲਾ ਪਰਬਤ ਉਤੇ ਕਸ਼ਮੀਰ ਤੋਂ ਸਿੱਕਮ ਤਕ 3000 ਤੋਂ 4000 ਮੀਟਰ ਉਚੇ ਪਰਬਤੀ ਇਲਾਕਿਆਂ ਵਿੱਚ ਇਹ ਬੂਟਾ ਪਾਇਆ ਜਾਂਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਬੂਟੇ ਦੀਆਂ ਸੁੱਕੀਆਂ ਜੜ੍ਹਾਂ ਦਵਾਈ ਦੇ ਤੌਰ ਤੇ ਵਰਤੀਆਂ ਜਾਂਦੀਆਂ ਹਨ। ਇਹ ਇਕ ਕੌੜਾ ਪੌਸ਼ਟਿਕ ਹੈ ਅਤੇ ਵਾਰੀ ਦੀਆਂ ਬਿਮਾਰੀਆਂ ਤੋੜਨ ਵਾਲਾ ਅਤੇ ਪਿੱਤ ਦਾ ਵਹਾਉ ਵਧਾਉਣ ਵਾਲਾ ਹੈ। ਇਸਦੇ ਗੁਣ ਜੈਨਸ਼ੀਅਨ ਵਰਗੇ ਮੰਨੇ ਜਾਂਦੇ ਹਨ, ਭਾਵ ਇਹ ਭੁੱਖ ਵਧਾਉਂਦਾ ਹੈ ਅਤੇ ਆਂਤਰਿਕ ਗਿਸਾਵਾਂ ਨੂੰ ਉਤੇਜਿਤ ਕਰਦਾ ਹੈ। ਇਹ ਜਲੋਧਰ ਵਿੱਚ ਵੀ ਵਰਤਿਆ ਜਾਂਦਾ ਹੈ। ਪ੍ਰਯੋਗਾਂ ਤੋਂ ਕੁਟਕੀ ਦੇ ਬੈਕਟੀਰੀਆ-ਨਾਸ਼ਕ ਗੁਣਾਂ ਦੀ ਪੁਸ਼ਟੀ ਹੋਈ ਹੈ।

ਹਿਮਾਲਾ ਦੀਆਂ 3000 ਤੋਂ 4000 ਮੀਟਰ ਉਚਾਈ ਵਾਲੀਆਂ ਪਹਾੜੀਆਂ ਇਸ ਦੀ ਖੇਤੀ ਲਈ ਯੋਗ ਥਾਂਵਾਂ ਮੰਨੀਆਂ .ਜਾਂਦੀਆਂ ਹਨ। ਇਸ ਬੂਟੇ ਦੀ ਮਹੱਤਤਾ ਇਸ ਲਈ ਵੀ ਹੈ ਕਿ ਇਹ ਅਸਲੀ ਜੈਨਸ਼ੀਅਨ, ਜੈਨਸ਼ੀਅਨ ਲੂਟੀਆ ਐਲ. ਦਾ ਬਦਲ ਸਮਝਿਆ ਜਾਂਦਾ ਹੈ।

# 58. ਚੀਲ

ਪਾਈਨਸ ਰਾਕਸਬਰਗਿਆਈ ਸਾਰਜੈਂਟ ਸਿਨ ਪੀ. ਲਾਂਗੀਫੋਲੀਆ ਰਾਕਸਬ.

ਕੁਲ : ਕੌਨੀਫੈਰੀ

*ਭਾਰਤੀ ਨਾਮ* : ਹਿੰਦੀ—ਚੀੜ੍ਹ
ਅਸਾਮੀ—ਤੈਲੀਆ
ਬੰਗਲਾ—ਸਰਲਾਗਾਚ
ਪੰਜਾਬੀ—ਚੀਲ
ਤਾਮਿਲ—ਸਿਮਾਈਦੇਵਾਦਾਰੀ

ਖਾਸ ਨਾਂ ਰਾਕਸਬਰਗਿਆਈ ਇਕ ਉੱਘੇ ਬਨਸਪਤੀ ਵਿਗਿਆਨੀ—ਰਾਕਸਬਰਗ, ਜਿਸਨੂੰ "ਭਾਰਤੀ ਬਨਸਪਤੀ ਵਿਗਿਆਨ ਦਾ ਪਿਤਾਮਾ" ਕਿਹਾ ਜਾਂਦਾ ਹੈ, ਦੇ ਮਾਣ ਵਿੱਚ ਰੱਖਿਆ ਗਿਆ ਹੈ।

**ਵਰਣਨ**

ਖ਼ਾਸ ਕਿਸਮ ਦੇ ਸੂਈਦਾਰ ਪੱਤਿਆਂ ਵਾਲਾ ਇਕ ਬਹੁਤ ਵੱਡਾ ਰੁੱਖ, ਪੱਤੇ 25-30 ਸੈਂਟੀਮੀਟਰ ਲੰਬੇ, ਤਿੰਨ-ਤਿੰਨ ਦੇ ਝੁੰਡਾਂ ਵਿੱਚ ਲੱਗੇ। ਨਰ ਕੋਨਾ ਛੋਟੀਆਂ, ਮਾਦਾ ਫਲ ਦੇਣ ਵਾਲੀਆਂ ਕੋਨਾ 10-20 ਸੈਂਟੀਮੀਟਰ ਲੰਬੀਆਂ, ਕੋਨੀਕਲ (ਕੀਪਨੁਮਾ) ਆਕਾਰ ਦੀਆਂ।

**ਵੰਡ**

ਦਰਖ਼ਤ ਹੇਠਲੇ ਹਿਮਾਲਿਆਈ ਖੇਤਰਾਂ ਵਿੱਚ ਅਤੇ ਦੂਜੀਆਂ ਪਹਾੜੀਆਂ ਉਤੇ ਪਾਇਆ ਜਾਂਦਾ ਹੈ। ਇਹ ਆਮ ਤੌਰ ਤੇ ਸਜਾਵਟੀ ਰੁੱਖ ਦੇ ਤੌਰ ਤੇ ਲਗਾਇਆ ਜਾਂਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਰੁੱਖ ਵਿੱਚੋਂ ਮਿਲਣ ਵਾਲੀ ਤਾਰਪੀਨ, ਗੰਧ ਬਿਰੋਜ਼ਾ ਨੂੰ ਸ਼ੁੱਧ ਕਰਨ ਤੋਂ ਬਾਅਦ ਮਿਲਣ ਵਾਲਾ ਤੇਲ-ਤਾਰਪੀਨ ਦਾ ਤੇਲ, ਦਵਾਈ ਦੇ ਤੌਰ ਤੇ ਵਰਤਿਆ ਜਾਂਦਾ ਹੈ। ਇਹ ਰਾਕਸਬਰਗਿਆਈ ਅਤੇ ਦੂਜੀਆਂ ਜਾਤੀਆਂ ਵਿੱਚੋਂ ਮਿਲਦਾ ਹੈ। ਇਹ ਤੇਲ ਚਮੜੀ ਉਤੇ ਲਗਾਇਆਂ ਲੜਦਾ ਹੈ ਅਤੇ ਇਸਦੇ ਦਵਾਈ ਵਾਲੇ ਗੁਣ ਵੀ ਇਸੇ ਕਰਕੇ ਹਨ।

ਸੰਤੁਲਿਤ ਮਾਤਰਾ ਵਿੱਚ ਇਹ ਬਲਗਮ ਨੂੰ ਪੁੱਟਦਾ ਹੈ ਅਤੇ ਪੁਰਾਣੇ ਸਾਹ-ਰੋਗਾਂ ਵਿੱਚ ਫਾਇਦਾ ਕਰਦਾ ਹੈ। ਹੈ। ਇਹ ਗੈਸ ਕਾਰਣ ਹੋਣ ਵਾਲੇ ਅਫਾਰੇ ਦੇ ਪੇਟ ਦਰਦ ਨੂੰ ਠੀਕ ਕਰਦਾ ਹੈ। ਟਾਈਫਾਈਡ ਬੁਖ਼ਾਰ ਅਤੇ ਛੋਟੇ-ਮੋਟੇ ਥਾਵਾਂ ਤੋਂ ਖ਼ੂਨ ਨਿਕਲਣਾ (ਜਿਵੇਂ ਕਿ ਮਸੂੜੇ, ਨੱਕ ਆਦਿ) ਦੀਆਂ ਹਾਲਤਾਂ ਵਿੱਚ ਇਸਦੀ ਸੀਮਿਤ ਵਰਤੋਂ ਹੁੰਦੀ ਹੈ। ਅਨੀਮੇ ਦੇ ਰੂਪ ਵਿੱਚ ਦਿਤਿਆਂ ਇਹ ਕਬਜ਼ ਠੀਕ ਕਰਦਾ ਹੈ। ਇਸ ਦੀ ਜ਼ਿਆਦਾ ਵਰਤੋਂ ਜੋੜਾਂ ਦੇ ਦਰਦਾਂ ਦੀ ਮਾਲਸ਼ ਵਜੋਂ ਹੁੰਦੀ ਹੈ। ਇਸਦੇ ਵਾਸ਼ਪ-ਸੁੰਘਣ ਨਾਲ ਸਾਹ ਰੋਗਾਂ ਨੂੰ ਆਰਾਮ ਮਿਲਦਾ ਹੈ।

**ਹੋਰ ਵਰਤੋਂ**

ਇਸ ਰੁੱਖ ਦੀ ਲੱਕੜ ਬਹੁਤ ਕੰਮਾਂ ਵਿੱਚ ਵਰਤੀ ਜਾਂਦੀ ਹੈ ਜਿਵੇਂ ਕਿ ਘਰ ਬਣਾਉਣ ਲਈ, ਫਰਨੀਚਰ, ਚਾਹ ਦੀਆਂ ਪੇਟੀਆਂ, ਮਾਚਿਸ ਦੇ ਕਾਰਖ਼ਾਨੇ ਵਿੱਚ, ਖੇਡਾਂ ਦਾ ਸਮਾਨ ਅਤੇ ਸੰਗੀਤ ਦੇ ਸਾਜ਼ ਬਣਾਉਣ ਲਈ।

ਇਸ ਤੋਂ ਮਿਲਦੀ ਗੂੰਦ, ਬਰੋਜ਼ਾ ਚੂੜੀਆਂ ਬਣਾਉਣ ਲਈ ਵਰਤੀ ਜਾਂਦੀ ਹੈ। ਦਰਖ਼ਤ ਦੀ ਛਾਲ ਵਿੱਚੋਂ ਟੈਨਿਨਜ਼ ਅਤੇ ਰੰਗਦਾਰ ਪਦਾਰਥ ਮਿਲਦਾ ਹੈ।

# 59. ਪਿਪਲੀ

ਪਾਈਪਰ ਲੌਂਗਮ ਐਲ.

<u>ਕੁਲ</u> : ਪਾਈਪਰੇਸੀ

*ਭਾਰਤੀ ਨਾਮ* : ਹਿੰਦੀ—*ਪਿੱਪਲੀ, ਪਿਪਲ*
ਅਸਾਮੀ—*ਪਿੱਪਲੂ*
ਬੰਗਲਾ—*ਜਾਤਿਆ, ਪੀਪੁਲ*
ਗੁਜਰਾਤੀ—*ਪਿਪਲੀ*
ਮਲਿਆਲਮ—*ਟਿੱਪੀਲੀ*
ਸੰਸਿਕ੍ਰਤ—*ਮਗਧੀ, ਪਿੱਪਲੀ*
ਤਾਮਿਲ—*ਕੱਟਵਿਥੀਲਾਈ*
ਤੇਲਗੂ—*ਪਿਪੀਲੀ*

(ਜਲਪੈਗੁਡੀ—*ਸ਼ਾਵੱਪਾ*)

ਇਸ ਦਾ ਵਪਾਰਕ ਨਾਂ "ਲਾਂਗ ਪੈਪਰ" ਸਾਧਾਰਣ ਅੰਗਰੇਜ਼ੀ ਨਾਂ ਪੈਪਰ ਵਪਾਰਕ ਨਾਂ ਉੱਤੇ ਆਧਾਰਿਤ ਹੈ। ਇਸ ਨੂੰ "ਲਾਂਗ ਪੈਪਰ" ਇਸ ਲਈ ਕਿਹਾ ਜਾਂਦਾ ਹੈ ਕਿਉਂਕਿ ਇਸਦੇ ਫਲ ਲੰਬੇ ਹੁੰਦੇ ਹਨ ਅਤੇ ਇਸ ਨੂੰ ਕਾਲੀ-ਮਿਰਚ (ਜੋ ਕਿ ਗੋਲ ਹੁੰਦੀ ਹੈ) ਨਾਲੋਂ ਅਲਗ ਕਰਦੇ ਹਨ।

ਕੁਝ ਪੁਰਾਣੇ ਸਾਹਿਤ ਵਿੱਚ ਪਿੱਪਲੀ ਨੂੰ "ਮਗਧੀ" ਵੀ ਕਿਹਾ ਗਿਆ ਹੈ ਜੋ ਕਿ ਇਸ ਗੱਲ ਦਾ ਸੂਚਕ ਹੈ ਕਿ ਇਹ ਬੂਟਾ ਮਗਧ (ਉੱਤਰੀ ਬਿਹਾਰ) ਵਿੱਚ ਹੁੰਦਾ ਹੈ।

**ਵਰਣਨ**

**ਇਕ ਛੋਟਾ ਜਿਹਾ ਧਰਤੀ ਉੱਤੇ ਵਿਛਿਆ ਅਤੇ ਵੇਲਦਾਰ ਬੂਟਾ। ਹੇਠਲੇ ਪੱਤੇ 6–10 ਸੈਂਟੀਮੀਟਰ ਲੰਬੇ,** ਖ਼ਾਸੇ ਅੰਡਾਕਾਰ, ਅਧਾਰ ਵਲੋਂ ਡੂੰਘੇ ਦਿਲ ਦੇ ਅਕਾਰ ਦੀਆਂ ਪੱਤੀਆਂ; ਉਪਰਲੇ ਪੱਤੇ ਲੰਬੂਤਰੇ-ਅੰਡਾਕਾਰ, ਦਿਲ ਦੇ ਅਕਾਰ ਵਾਂਗ; ਸਾਰੇ ਪੱਤੇ ਉਪਰੋਂ ਗੂੜ੍ਹੇ ਚਮਕੀਲੇ ਹਰੇ, ਹੇਠੋਂ ਪੀਲੇ, ਵਿਸ਼ੇਸ਼ ਪੱਤਾ ਅਧਾਰ 1.3 ਸੈਂਟੀਮੀਟਰ ਲੰਬਾ, ਪਰ ਛੇਤੀ ਡਿਗਣ ਵਾਲੇ। ਫੁੱਲ ਸਿੱਟੇ ਇਕਲੇ, ਨਰ ਸਿਟਿਆਂ ਦੀਆਂ ਬਰੈਕਟਾਂ ਤੰਗ, ਮਾਦਾ ਦੀਆਂ ਗੋਲ। ਫਲ ਛੋਟੇ ਅੰਡਾਕਾਰ, 2.5–4 ਸੈਂਟੀਮੀਟਰ ਲੰਬੇ ਛਿੱਟੇ ਦੇ ਗੁੱਦੇ ਵਿੱਚ ਧਸੇ ਹੋਏ, ਲੰਬੂਤਰੇ, ਕਾਲੇ-ਹਰੇ, ਚਮਕਦਾਰ।

**ਵੰਡ**

ਇਹ ਬੂਟਾ ਭਾਰਤ ਦੇ ਜ਼ਿਆਦਾ ਗਰਮ ਹਿੱਸਿਆਂ ਵਿੱਚ ਉਗਦਾ ਹੈ ਅਤੇ ਇਸਦੀ ਖੇਤੀ ਵੀ ਕੀਤੀ ਜਾਂਦੀ ਹੈ।

**ਦਵਾਈ ਅਤੇ ਇਸ ਦੇ ਗੁਣ**

ਪਿਪਲੀ ਇਸ ਬੂਟੇ ਦੇ ਸੁੱਕੇ ਫਲ ਹਨ। ਇਹ ਟਾਨਿਕ ਦੇ ਤੌਰ ਤੇ ਵਰਤਿਆ ਜਾਂਦਾ ਹੈ। ਇਸ ਤੋਂ ਤਿੱਖੀਆਂ ਚੁਭਣ ਵਾਲੀਆਂ ਨਸਵਾਰਾਂ ਬਣਾਈਆਂ ਜਾਂਦੀਆਂ ਹਨ। ਇਹ ਜੋੜਾਂ ਦੇ ਦਰਦ ਅਤੇ ਲਕਵੇ ਵਿੱਚ ਮਾਲਸ਼ ਕਰਨ ਵਾਲੇ ਤੇਲਾਂ ਵਿੱਚ ਵਰਤੀ ਜਾਂਦੀ ਹੈ। ਕੱਚੇ ਸੁੱਕੇ ਫਲਾਂ ਦਾ ਦੁਸ਼ਾਂਦਾ ਪੁਰਾਣੇ ਸਾਹ-ਰੋਗ (ਬਰਾਂਕਾਈਟੀਸ) ਵਿੱਚ ਫਾਇਦੇਮੰਦ ਹੁੰਦਾ ਹੈ। ਪੱਕੇ ਫਲ ਖ਼ੁਸ਼ਬੂਦਾਰ, ਪੇਟ ਲਈ ਫਾਇਦੇਮੰਦ ਅਤੇ ਹਾਜ਼ਮੇਦਾਰ ਹੁੰਦੇ ਹਨ।

ਪੱਤਿਆਂ ਅਤੇ ਫਲਾਂ ਦੇ ਕੀਟ-ਨਾਸ਼ਕ ਗੁਣਾਂ ਦੀ ਪ੍ਰਯੋਗਾਂ ਰਾਹੀਂ ਪਰਖ ਹੋ ਚੁਕੀ ਹੈ।

**ਹੋਰ ਜਾਤੀਆਂ**

ਇਸ ਜੀਨਸ ਦੀ ਇਕ ਸਭ ਤੋਂ ਮਹੱਤਵਪੂਰਣ ਜਾਤੀ ਹੈ—ਪਾਈਪਰ ਨਾਈਗਰਮ ਐਲ. ਜਾਂ ਕਾਲੀ ਮਿਰਚ (ਬੰਗਲਾ ਵਿੱਚ ਕਫਵਿਰੋਧੀ, ਮਦਰਾਸ ਵਿੱਚ ਕਾਲੂਵਾਲੀ)। ਬਹੁਤ ਸਾਰੇ ਸਥਾਨਕ ਨਾਂ ਇਸ ਬੂਟੇ ਦੇ ਗੋਲ ਅਕਾਰ ਵਲ ਸੰਕੇਤ ਕਰਦੇ ਹਨ। ਸੰਸਕ੍ਰਿਤ ਨਾਂ ਇਸਦੇ ਫਾਇਦੇ ਦਾ ਸੂਚਕ ਹੈ।

ਪਾਈਪਰ ਨਾਈਗਰਮ ਇਕ ਵੱਡੀ, ਲੱਕੜਦਾਰ ਅਤੇ ਤਗੜੀ ਵੇਲ ਹੈ। ਇਸਦੇ ਪੱਤੇ ਚੌੜੇ, ਅੰਡਾਕਾਰ, ਜਾਂ ਗੋਲ ਹੁੰਦੇ ਹਨ। ਫੁੱਲ ਲੰਬੇ ਛਿੱਟਿਆਂ ਵਿੱਚ ਲੱਗੇ; ਫਲ ਛੋਟੇ ਗੋਲ, 6–7 ਮਿਲੀਮੀਟਰ ਵਿਆਸ ਦੇ, ਪੀਲੇ, ਸੁੱਕਣ ਤੇ ਲਾਲ ਹੋ ਜਾਂਦੇ ਹਨ।

ਕੱਚੇ ਸੁਕਾਏ ਫਲ ਕਾਲੀ ਮਿਰਚ ਅਖਵਾਉਂਦੇ ਹਨ। ਇਹ ਉਤੇਜਕ, ਹਾਜ਼ਮੇਦਾਰ ਅਤੇ ਪੇਟ ਲਈ ਫਾਇਦੇਮੰਦ; ਜ਼ਿਆਦਾ ਮਾਤਰਾ ਵਿੱਚ ਗਰਮ ਅਤੇ ਪਸੀਨਾ ਲਿਆਉਣ ਵਾਲੇ ਹੁੰਦੇ ਹਨ। ਇਹ ਪਿਸ਼ਾਬ ਖੁੱਲ੍ਹ ਕੇ ਲਿਆਉਂਦੇ ਹਨ ਪਰ ਪਿਸ਼ਾਬ ਦੇ ਰਸਤੇ ਉਤੇ ਜਲਨ ਪੈਦਾ ਕਰਦੇ ਹਨ। ਬੀਜਾਂ ਉਤੇ ਕੀਤੇ ਕੁਝ ਪ੍ਰਯੋਗਾਂ ਨੇ ਇਹਨਾਂ ਦੇ ਕੀਟਨਾਸ਼ਕ ਗੁਣਾਂ ਦਾ ਪ੍ਰਗਟਾਵਾ ਕੀਤਾ ਹੈ। ਕਾਲੀ ਮਿਰਚ ਬਹੁਤ ਸਾਰੇ ਮਸਾਲਿਆਂ ਅਤੇ ਹਾਜ਼ਮੇਦਾਰ ਪਦਾਰਥਾਂ ਵਿੱਚ ਵਰਤੀ ਜਾਂਦੀ ਹੈ।

ਪਾਈਪਰ ਕਿਊਬੈਬਾ ਐਲ. ਐਫ. (ਕਿਉਬੈਬ, ਸੀਤਲਚੀਨੀ, ਸੁਗੰਧਮਰੀਠਾ, ਕਬਾਬ ਚੀਨੀ) ਦੱਖਣੀ-ਪੂਰਬੀ ਏਸ਼ੀਆ ਦੇ ਮੁੱਢ ਵਾਲੀ ਹੈ; ਇਸਦੇ ਫਲਾਂ ਵਿੱਚੋਂ ਇਕ ਤੇਲ ਨਿਕਲਦਾ ਹੈ, ਜਿਹੜਾ ਪਿਸ਼ਾਬ-ਸੰਬੰਧੀ ਤਕਲੀਫਾਂ ਵਿੱਚ ਵਰਤਿਆ ਜਾਂਦਾ ਹੈ। ਪੂਰਬੀ ਅਤੇ ਦੱਖਣੀ ਭਾਰਤ ਇਸਦੀ ਖੇਤੀ ਲਈ ਠੀਕ ਮੰਨੇ ਜਾਂਦੇ ਹਨ।

# 60. ਇਸਬਗੋਲ

ਪਲਾਂਟੈਗੋ ਓਵਾਟਾ ਫੋਰਸਕ **ਪਲੇਟ IV**

ਕੁਲ : ਪਲਾਂਟੈਜੀਨੇਸੀ

*ਭਾਰਤੀ ਨਾਮ* : ਵੱਖ-ਵੱਖ ਖੇਤਰਾਂ ਅਤੇ ਵੱਖ-ਵੱਖ ਭਾਸ਼ਾਵਾਂ ਵਿੱਚ ਇਾਂ ਬੂਟੇ ਦੇ ਸਥਾਨਕ ਨਾਂ ਸਸੰਕ੍ਰਿਤ ਸ਼ਬਦ ਇਸ਼ਾਪਾਗੋਲਾ ਜਾਂ ਇਸਬਗੋਲ ਦੀ ਥੋੜ੍ਹੀ ਬਹੁਤ ਤਬਦੀਲੀ ਤੋਂ ਹੀ ਬਣੇ ਹਨ।

ਵਪਾਰਕ ਨਾਂ ਵੀ ਸੰਸਕ੍ਰਿਤ ਸ਼ਬਦ ਉਤੇ ਹੀ ਆਧਾਰਿਤ ਹਨ।

**ਵਰਣਨ**

ਤਕਰੀਬਨ ਤਣਾ ਰਹਿਤ ਛੋਟੀ ਜਹੀ ਝਾੜੀ, ਸੰਘਣੇ ਮੁਲਾਇਮ ਲੂੰਆਂ ਵਿੱਚ ਢੱਕੀ ਹੋਈ। ਪਤੇ 8–25 ਸੈਂਟੀਮੀਟਰ ਲੰਬੇ, ਬਹੁਤ ਪਤਲੇ। ਫੁੱਲ ਛੋਟੇ, ਅੰਡਾਕਾਰ ਜਾਂ ਬੇਲਨ-ਅਕਾਰ ਸਿਟਿਆਂ ਉਤੇ ਲੱਗੇ, 1.5–4 ਸੈਂਟੀਮੀਟਰ ਲੰਬੇ। ਫਲ 8 ਮਿਲੀਮੀਟਰ ਲੰਬੇ, ਇਸਦਾ ਉਪਰਲਾ ਅੱਧਾ ਹਿੱਸਾ ਢੱਕਣ ਵਾਂਗ ਅਲਗ ਹੋ ਜਾਂਦਾ ਹੈ। ਬੀਜ ਕਿਸ਼ਤੀ-ਨੁਮਾ।

**ਵੰਡ**

ਇਹ ਬੂਟੀ ਉੱਤਰੀ-ਪੱਛਮੀ ਭਾਰਤ ਦੇ ਸੀਮਿਤ ਇਲਾਕਿਆਂ ਵਿੱਚ ਹੁੰਦੀ ਹੈ ਅਤੇ ਬਾਕੀ ਥਾਈਂ ਇਸਦੀ ਖੇਤੀ ਕੀਤੀ ਜਾਂਦੀ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਬੂਟੇ ਦੇ ਬੀਜ (ਇਸ ਜੀਨਸ ਦੇ ਕੁਝ ਹੋਰ ਬੂਟਿਆਂ ਦੇ ਬੀਜ ਵੀ) ਦਵਾਈ ਹਨ। ਇਹਨਾਂ ਬੀਜਾਂ ਦੇ ਗੁਣ ਮੁੱਖ ਤੌਰ ਉਤੇ ਇਹਨਾਂ ਵਿੱਚੋਂ ਮਿਲਣ ਵਾਲੇ ਲੇਸਦਾਰ ਅਤੇ ਐਲਬੂਮੀਨਸ ਪਦਾਰਥ ਕਰਕੇ ਹਨ। ਇਸਬਗੋਲ ਬਹੁਤ ਸਾਰੇ ਪੁਰਾਣੇ ਮਰੋੜਾਂ ਵਿੱਚ ਲਾਭਦਾਇਕ ਹੁੰਦਾ ਹੈ, ਖ਼ਾਸ ਕਰਕੇ ਅਤਿਸਾਰ ਵਿੱਚ ਅਤੇ ਪੁਰਾਣੇ ਦਸਤਾਂ ਵਿੱਚ। ਇਹ ਸ਼ਲੇਸ਼ਮਕ ਝਿਲੀਆਂ ਨੂੰ ਸ਼ਾਂਤ ਕਰਦਾ ਹੈ ਅਤੇ ਕਬਜ਼ ਵਿੱਚ ਫਾਇਦੇਮੰਦ ਹੁੰਦਾ ਹੈ। ਬੀਜਾਂ ਨੂੰ ਵਰਤੋਂ ਵਿੱਚ ਲਿਆਉਣ ਤੋਂ ਪਹਿਲਾਂ ਪਾਣੀ ਵਿੱਚ ਭਿਉਂ ਕੇ ਰੱਖਣਾ ਚਾਹੀਦਾ ਹੈ, ਇਸ ਤਰ੍ਹਾਂ ਕਰਨ ਨਾਲ ਇਹ ਖ਼ੁਰਾਕ ਨਲੀ ਵਿੱਚ ਜਾ ਕੇ ਛੇਤੀ ਜਜ਼ਬ ਹੋ ਜਾਂਦਾ ਹੈ। ਇਸ ਤਰ੍ਹਾਂ ਨਾ ਕਰਨ ਨਾਲ ਬੀਜ ਅੰਤੜੀਆਂ

ਵਿੱਚ ਚਿਪਕ ਕੇ ਬੇਚੈਨੀ ਪੈਦਾ ਕਰ ਸਕਦੇ ਹਨ ਅਤੇ ਅੰਤੜੀਆਂ ਬੰਦ ਵੀ ਹੋ ਸਕਦੀਆਂ ਹਨ। ਬੀਜ ਵਿੱਚਲਾ ਲੇਸਦਾਰ ਮਾਦਾ ਮਲ ਨੂੰ ਬੰਨ੍ਹਦਾ ਅਤੇ ਇਸਦੀ ਮਾਤਰਾ ਵਧਾਉਂਦਾ ਹੈ ਅਤੇ ਮਲ ਦੀ ਨਿਕਾਸੀ ਲਈ ਉਸਨੂੰ ਚਿਕਨਾ ਕਰਦਾ ਹੈ। ਇਹ ਕਿਰਿਆ ਮੋਟੇ ਤੌਰ ਤੇ ਮਸ਼ੀਨੀ ਹੈ ਨਾ ਕਿ ਫਿਜ਼ੀਆਲੋਜੀਕਲ। ਇਸਬਗੋਲ ਧੂੜਾ (ਹਿੰਦੀ—ਇਸਬਗੋਲ ਦੀ ਭੂਸੀ) ਪਲਾਂਟੈਗੋ ਓਟਾਵਾ ਦੇ ਬੀਜਾਂ ਉਪਰੋਂ ਉਤਰਿਆ ਬੀਜ ਦਾ ਛਿਲਕਾ ਹੈ। ਬੀਜਾਂ ਨੂੰ ਪੀਹ ਕੇ ਭੂਸੀ ਛੱਟ ਕੇ ਅਲਗ ਕਰ ਲਈ ਜਾਂਦੀ ਹੈ।

ਭੂਸੀ ਦੇ ਗੁਣ ਵੀ ਬੀਜ ਵਰਗੇ ਹੀ ਹਨ। ਸਗੋਂ ਭੂਸੀ ਦਾ ਇਕ ਹੋਰ ਫਾਇਦਾ ਇਹ ਹੈ ਕਿ ਨਾ ਇਹ ਅੰਤੜੀਆਂ ਨੂੰ ਬੰਦ ਕਰਦੀ ਹੈ ਅਤੇ ਨਾ ਹੀ ਇਸ ਨਾਲ ਖ਼ੁਰਾਕ ਨਲੀ ਵਿੱਚ ਕੋਈ ਖ਼ਾਰਸ਼ ਹੁੰਦੀ ਹੈ। ਇਸ ਲਈ ਭੂਸੀ ਨੂੰ ਪਾਣੀ ਵਿੱਚ ਭਿਉਂ ਕੇ ਰੱਖਣ ਦੀ ਕੋਈ ਲੋੜ ਨਹੀਂ ਅਤੇ ਇਸਦੀ ਵਰਤੋਂ ਸਾਬਤ ਬੀਜਾਂ ਦੀ ਵਰਤੋਂ ਨਾਲੋਂ ਅਸਾਨ ਹੈ।

ਬੀਜਾਂ ਵਿੱਚੋਂ ਨਿਕਲਣ ਵਾਲੇ ਤੇਲ ਵਿੱਚ 50 ਫੀਸਦੀ ਲਿਨੋਲਿਕ ਐਸਿਡ ਹੁੰਦਾ ਹੈ ਅਤੇ ਇਹ ਦਿਲ ਦੀਆਂ ਨਸਾਂ ਨੂੰ ਸੁੰਗੜਣ ਤੋਂ ਰੋਕਦਾ ਹੈ। ਇਹ ਤੇਲ ਕਰੜੀ ਤੇਲ (ਸਾਫਲਾਵਰ ਆਇਲ) ਨਾਲੋਂ ਵੀ ਵਧੀਆ ਹੈ ਅਤੇ ਚੂਹਿਆਂ ਵਿੱਚ ਕੋਲੈਸਟਰੋਲ ਦੀ ਮਾਤਰਾ ਘਟਾਉਣ ਲਈ ਜ਼ਿਆਦਾ ਸ਼ਕਤੀਸ਼ਾਲੀ ਹੈ।

# 61. ਭਾਰਤੀ ਪੋਡੋਫਾਈਲਮ

ਪੋਡੋਫਾਈਲਮ ਹੈਕਸਾਂਡਰਮ ਰਾਇਲ ਸਿਨ ਪੀ. ਇਮੋਡੀ ਵਾਲਿਚ-ਐਕਸ ਹੁਕ. ਐਫ. ਐਂਡ. ਟੀ. ਐਚ.

*ਕੁਲ* : ਬਰਬੈਰੀਡੇਸੀ

*ਭਾਰਤੀ ਨਾਮ* : ਹਿੰਦੀ—*ਬਨਬੈਗਿਨ; ਪਾਪਰੀ*
ਗੁਜਰਾਤੀ—*ਵੈਨੀਵੇਲ*
ਕਸ਼ਮੀਰੀ—*ਬਨਵਾਗਨ*
ਮਰਾਠੀ—*ਪਡਵਲ*
ਪੰਜਾਬੀ—*ਬਨਕੱਕੜੀ, ਗੁਲਕੱਕੜੀ*

ਵਪਾਰਕ ਨਾਂ ਇਸ ਬੂਟੇ ਦੇ ਵਿਗਿਆਨਕ ਨਾਂ ਉਤੇ ਪਿਆ ਹੈ।

**ਵਰਣਨ**

ਫੈਲਣ ਵਾਲੀਆਂ ਜੜ੍ਹਾਂ ਵਾਲੀ ਇਕ ਗੁੱਦੇਦਾਰ ਸਿੱਧੀ ਬੂਟੀ। ਫੁੱਲਾਂ ਵਾਲੀ ਟਹਿਣੀ ਸਿੱਧੀ ਅਤੇ ਸਿਰਿਆਂ ਤੇ ਪੱਤਿਆਂ ਵਾਲੀ; ਪੱਤੇ ਦੋ, 15–25 ਸੈਂਟੀਮੀਟਰ ਵਿਆਸ ਅਤੇ ਡੂੰਘੇ 3–5 ਹਿੱਸਿਆਂ ਵਿੱਚ ਕੱਟੇ ਹੋਏ, ਕਿਨਾਰਿਆਂ ਤੋਂ ਦੰਦਿਆਂ ਵਾਲੇ ਅਤੇ ਜਾਮਣੀ ਦਾਗਾਂ ਵਾਲੇ। ਫੁੱਲ 2.5–5 ਸੈਂਟੀਮੀਟਰ ਵਿਆਸ, ਚਿੱਟੇ ਜਾਂ ਗੁਲਾਬੀ ਭਾਅ ਮਾਰਦੇ, ਕੱਪ ਦੀ ਸ਼ਕਲ ਵਿੱਚ, ਆਮ ਤੌਰ ਉਤੇ ਇਕਲੇ-ਇਕਲੇ। ਫਲ, ਅੰਡਾਕਾਰ, 2.5–5 ਸੈਂਟੀਮੀਟਰ, ਕੇਸਰੀ ਰੰਗ ਦੇ।

**ਵੰਡ**

ਇਹ ਬੂਟਾ ਹਿਮਾਲਾ ਪਰਬਤ ਦੀਆਂ ਅੰਦਰੂਨੀ ਪਹਾੜੀਆਂ ਵਿੱਚ ਬਹੁਤ ਉਚਾਈਆਂ ਉਤੇ ਮਿਲਦਾ ਹੈ, ਆਮ ਤੌਰ ਤੇ 3000–4000 ਮੀਟਰ ਦੀ ਉਚਾਈ ਉਤੇ। ਕਸ਼ਮੀਰ ਵਿੱਚ ਇਹ 1800 ਮੀਟਰ ਥੱਲੇ ਤਕ ਵੀ ਮਿਲਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸੇ ਬੂਟੇ ਦੀਆਂ ਸੁੱਕੀਆਂ ਜੜ੍ਹਾਂ ਦਵਾਈ ਹਨ। ਜੜ੍ਹਾਂ ਵਿੱਚ ਇਕ ਗੂੰਦ ਵਰਗਾ

ਪਦਾਰਥ ਪੋਡੋਫਾਈਲਿਨ ਹੁੰਦਾ ਹੈ। ਇਹ ਜੁਲਾਬ ਲਿਆ ਦਿੰਦਾ ਹੈ, ਇਸ ਦੀ ਕਿਰਿਆ ਹੌਲੀ-ਹੌਲੀ ਪਰ ਬਹੁਤ ਤਿੱਖੀ ਹੁੰਦੀ ਹੈ ਅਤੇ ਜ਼ਿਆਦਾ ਮਾਤਰਾ ਵਿੱਚ ਇਹ ਬੇਚੈਨੀ ਅਤੇ ਮਰੋੜ ਪੈਦਾ ਕਰ ਸਕਦਾ ਹੈ। ਇਹ ਦਵਾਈ ਆਮ ਤੌਰ ਉਤੇ ਬੈਲਾਡੋਨਾ ਜਾਂ ਘੀ-ਕੁਆਰ, ਆਦਿ ਦੂਜੀਆਂ ਦਵਾਈਆਂ ਵਿੱਚ ਮਿਲਾ ਕੇ ਦਿੱਤੀ ਜਾਂਦੀ ਹੈ।

ਬਨਕੱਕੜੀ ਚਮੜੀ ਦੇ ਰੋਗਾਂ ਅਤੇ ਰਸੌਲੀ ਵਿੱਚ ਫ਼ਾਇਦੇਮੰਦ ਦੱਸੀ ਜਾਂਦੀ ਹੈ। ਕੈਂਸਰ ਵਾਲੇ ਤੰਤੂਆਂ ਉਤੇ ਇਸਦੇ ਫਾਇਦੇਮੰਦ ਅਸਰ ਬਾਰੇ ਪ੍ਰਯੋਗ ਚਲ ਰਹੇ ਹਨ।

ਪੋਡੋਫਾਈਲਮ ਦੀ ਇਕ ਅਮਰੀਕਨ ਜਾਤੀ ਪੋਡੋਫਾਈਲਮ ਪੈਲਟਾਟਮ ਐਲ. ਦੀ ਕਦੇ-ਕਦੇ ਖੇਤੀ ਹੁੰਦੀ ਹੈ। ਕਸ਼ਮੀਰ, ਹਿਮਾਚਲ ਪ੍ਰਦੇਸ਼, ਪੰਜਾਬ, ਉੱਤਰ-ਪ੍ਰਦੇਸ਼ ਅਤੇ ਹਿਮਾਲਾ ਦੇ 1500 ਤੋਂ 3000 ਮੀਟਰ ਉਚਾਈ ਵਾਲੇ ਇਲਾਕੇ ਇਸ ਜਾਤੀ ਦੀ ਖੇਤੀ ਲਈ ਯੋਗ ਸਮਝੇ ਜਾਂਦੇ ਹਨ।

# 62. ਬਾਬਚੀ

ਸੋਰੇਲੀਆ ਕੌਰਿਲੀਫੋਲੀਆ ਐਲ.

*ਕੁਲ* : ਫਾਬੇਸੀ **ਪਲੇਟ V**

*ਭਾਰਤੀ ਨਾਮ* : ਹਿੰਦੀ—*ਬਾਬਚੀ*
ਬੰਗਲਾ—*ਲਟਕਸਤੂਰੀ*
ਗੁਜਰਾਤੀ—*ਬਾਵਚੀ*
ਕੱਨੜ—*ਬਾਵਾਨਸੀਗਿਦਾ*
ਮਰਾਠੀ—*ਬਾਵਚੀ*
ਪੰਜਾਬੀ—*ਬਾਬਚੀ*
ਸੰਸਕ੍ਰਿਤ—*ਸੁਗੰਧ ਕੰਟਕ*
ਤਾਮਿਲ—*ਕਰਪਪੋਕਰਿਸ਼ੀ*
ਤੇਲਗੂ—*ਕਾਲਾ ਗਿਜ਼ਾ*
ਉਰਦੂ—*ਬਾਗੂਚੀ*

ਵਪਾਰਕ ਨਾਂ 'ਸੋਰੇਲੀਆ' ਵਿਗਿਆਨਕ ਨਾਂ ਉਤੇ ਅਤੇ 'ਬਾਬਚੀ' ਸਥਾਨਕ ਭਾਰਤੀ ਭਾਸ਼ਾਵਾਂ ਇਸ ਬੂਟੀ ਦੇ ਨਾਂ ਉਤੇ ਆਧਾਰਿਤ ਹਨ।

**ਵਰਣਨ**

ਇਕ ਸਿੱਧੀ ਬੂਟੀ ਜਿਸਦੀਆਂ ਸੰਘਣੀਆਂ ਟਹਿਣੀਆਂ ਉਤੇ ਗਿਲਟੀਆਂ ਬਣੀਆਂ ਹੁੰਦੀਆਂ ਹਨ। ਪੱਤੇ ਗੋਲ ਅਤੇ ਦੋਵੇਂ ਪਾਸੇ ਕਾਲੀਆਂ ਧੱਬੇ-ਨੁਮਾ ਗਿਲਟੀਆਂ। ਫੁੱਲ ਛੋਟੇ, ਨੀਲੇ-ਜਾਮਣੀ, ਇਕ ਗੁੱਛੇ ਵਿੱਚ 10–30 ਦੀ ਗਿਣਤੀ ਵਿੱਚ ਅਤੇ ਪੱਤਿਆਂ ਦੀਆਂ ਡੰਡੀਆਂ ਉਤੇ ਨਿਕਲੇ ਹੋਏ। ਫਲ ਕਾਲੇ, ਗੋਲ ਜਾਂ ਅੰਡਾਕਾਰ, ਫਲਾਂ ਉਤੇ ਛੋਟੇ-ਛੋਟੇ ਟੋਏ; ਇਕ ਕੂਲਾ ਬੀਜ।

**ਵੰਡ**

ਇਹ ਬੂਟਾ ਸਾਰੇ ਭਾਰਤ ਵਿੱਚ ਉਜਾੜ ਥਾਵਾਂ ਤੇ ਇਕ ਨਦੀਮ ਦੇ ਰੂਪ ਵਿੱਚ ਮਿਲਦਾ ਹੈ। ਕਈ ਥਾਈਂ ਇਸਦੀ ਖੇਤੀ ਵੀ ਹੁੰਦੀ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਬੂਟੇ ਦੇ ਬੀਜ ਦਵਾਈ ਹਨ। ਬੀਜਾਂ ਵਿੱਚੋਂ ਇਕ ਉੱਡਣਸ਼ੀਲ-ਖ਼ੁਸ਼ਬੂਦਾਰ ਤੇਲ ਨਿਕਲਦਾ ਹੈ, ਜਿਹੜਾ ਚਮੜੀ ਰੋਗਾਂ ਦੇ ਬਹੁਤ ਸਾਰੇ ਬੈਕਟੀਰੀਆ ਉੱਤੇ ਕਾਬੂ ਪਾਉਣ ਦੀ ਸਮਰੱਥਾ ਰਖਦਾ ਹੈ। ਇਸ ਕਰਕੇ ਇਹ ਦਵਾਈ ਫੁਲਵਹਿਰੀ ਅਤੇ ਕੋਹੜ ਵਿੱਚ ਬਾਹਰੋਂ ਮਲ੍ਹਮ ਦੇ ਰੂਪ ਵਿੱਚ ਲਗਾਈ ਜਾਂਦੀ ਹੈ ਅਤੇ ਖਾਣ ਲਈ ਵੀ ਵਰਤੀ ਜਾਂਦੀ ਹੈ। ਬੀਜ ਪਿਸ਼ਾਬ ਲਿਆਉਂਦੇ ਹਨ ਅਤੇ ਪੇਟ ਦੇ ਕੀੜੇ ਮਾਰਦੇ ਹਨ। ਇਸ ਦੀ ਪੇਟ ਦੇ ਕੀੜੇ ਮਾਰਨ ਦੀ ਸ਼ਕਤੀ ਅਤੇ ਬੈਕਟੀਰੀਆ ਮਾਰਨ ਦੀ ਸ਼ਕਤੀ ਦੀ ਪ੍ਰਯੋਗਸ਼ਾਲਾ ਵਿੱਚ ਪਰਖ ਹੋ ਚੁੱਕੀ ਹੈ। ਬੀਜਾਂ ਵਿੱਚੋਂ ਨਿਕਲਣ ਵਾਲਾ ਗੂੰਦ-ਨੁਮਾ ਪਦਾਰਥ ਫੁਲਵਹਿਰੀ ਉੱਤੇ ਲਾਭਦਾਇਕ ਹੁੰਦਾ ਹੈ ਪਰ ਫੁਲਵਹਿਰੀ ਸਿਫਲਸ (ਫਿਰੰਗ ਰੋਗ) ਕਰਕੇ ਨਾ ਹੋਵੇ।

ਕੋਹੜ ਵਿੱਚ ਇਸਦੇ ਫਾਇਦੇ ਕਾਰਣ ਹੀ ਦੇਸੀ ਪੱਧਤੀ ਵਿੱਚ ਇਸਨੂੰ ਕੁਸ਼ਟ-ਨਾਸ਼ਣੀ ਕਿਹਾ ਜਾਂਦਾ ਹੈ।

ਇਸ ਦੀਆਂ ਜੜ੍ਹਾਂ ਦੰਦਾਂ ਵਿੱਚ ਹੋਈਆਂ ਖੋੜਾਂ ਵਿੱਚ ਫਾਇਦੇਮੰਦ ਹੁੰਦੀਆਂ ਹਨ ਅਤੇ ਪੱਤੇ ਦਰਦਾਂ ਵਿੱਚ ਕੰਮ ਆਉਂਦੇ ਹਨ।

# 63. ਭਾਰਤੀ ਕਿਨੋ

*(ਬੀਜ ਸਾਲ)*

ਟੀਰੋਕਾਰਪਸ ਮਾਰਸੂਪੀਅਮ ਰਾਕਸਬ.

*ਕੁਲ* : ਫਾਬੇਸੀ

*ਭਾਰਤੀ ਨਾਮ* : ਹਿੰਦੀ—*ਬੀਜਸਾਲ, ਪਿਆਸਾਲ*
ਗੁਜਰਾਤੀ—*ਬੀਬਲਾ*
ਕੰਨੜ—*ਹੋਨੇ*
ਮਲਿਆਲਮ—*ਕਿਨੋ, ਵੈਂਗਾ*
ਮਰਾਠੀ—*ਹੋਨੀ*
ਸੰਸਕ੍ਰਿਤ—*ਮਹਾਕੁਟਜ*
ਤਾਮਿਲ—*ਵੈਂਗਾਈ*

ਵਪਾਰਕ ਨਾਂ ਕਿਨੋ, ਇਸ ਰੁੱਖ ਦੀ ਛਾਲ ਵਿੱਚ ਨਿਕਲਣ ਵਾਲੀ ਗੂੰਦ (ਕਿਨੋ) ਦੇ ਨਾਂ ਉਤੇ ਪਿਆ ਹੈ।

**ਵਰਣਨ**

ਇਕ ਵੱਡਾ ਖ਼ੂਬਸੂਰਤ ਰੁੱਖ। ਪੱਤੇ ਸੰਜੁਕਤ, 5–7 ਪੱਤੀਆਂ ਵਾਲੇ। ਪੱਤੀਆਂ 8–13 ਸੈਂਟੀਮੀਟਰ ਲੰਬੀਆਂ ਲੰਬੂਤਰੀਆਂ ਜਾਂ ਅੰਡਾਕਾਰ। ਫੁੱਲ ਪੀਲੇ, ਖ਼ੁਸ਼ਬੂਦਾਰ, 1.5 ਸੈਂਟੀਮੀਟਰ ਲੰਬੇ, ਬਹੁਤ ਸਾਰੇ ਸੰਘਣੇ ਗੁੱਛਿਆਂ ਵਿੱਚ ਲਗੇ। ਫਲ 2–5 ਸੈਂਟੀਮੀਟਰ ਲੰਬੇ, ਗੋਲ, ਪੱਤੀਆਂ ਵਾਲੇ ਅਤੇ ਇਕ ਬੀਜ ਵਾਲੇ।

**ਵੰਡ**

ਇਹ ਰੁੱਖ ਸਾਰੇ ਮੱਧ ਅਤੇ ਟਾਪੂ ਹਾਰ ਭਾਰਤ ਵਿੱਚ ਪਾਇਆ ਜਾਂਦਾ ਹੈ, ਵਧੇਰੇ ਕਰਕੇ ਮਿਲੇ-ਜੁਲੇ ਜੰਗਲਾਂ ਵਿੱਚ। ਗੁਜਰਾਤ, ਮੱਧ-ਪ੍ਰਦੇਸ਼ ਅਤੇ ਹੇਠਲੇ ਹਿਮਾਲਿਆਈ ਹਿੱਸਿਆਂ ਵਿੱਚ ਇਹ 1000 ਮੀਟਰ ਤਕ ਦੀ ਉਚਾਈ ਤਕ ਪਾਇਆ ਜਾਂਦਾ ਹੈ। ਫੁੱਲਾਂ ਲੱਦਿਆ ਰੁੱਖ ਇਕ ਸੁੰਦਰ ਦ੍ਰਿਸ਼ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਰੁੱਖ ਦੇ ਪੱਤੇ, ਫੁੱਲ ਅਤੇ ਗੂੰਦ ਦਵਾਈ ਦੇ ਗੁਣਾਂ ਵਾਲੇ ਹੁੰਦੇ ਹਨ।

ਤਣੇ ਦੀ ਛਾਲ ਨੂੰ ਪੱਛ ਲਾਇਆਂ ਇਸ ਵਿਚੋਂ ਇਕ ਗੂੰਦ ਨਿਕਲਦੀ ਹੈ, ਜਿਸ ਨੂੰ ਕਿਨੋ ਕਹਿੰਦੇ ਹਨ। ਇਹ ਕਸੈਲੀ ਹੁੰਦੀ ਹੈ ਅਤੇ ਦਸਤਾਂ ਵਿੱਚ ਫਾਇਦੇਮੰਦ ਹੁੰਦੀ ਹੈ। ਇਸ ਦਾ ਅਸਰ ਕੱਥੇ ਨਾਲੋਂ ਨਰਮ ਹੁੰਦਾ ਹੈ, ਇਹ ਦੰਦਾਂ ਦੇ ਦਰਦਾਂ ਵਿੱਚ ਵੀ ਵਰਤੀ ਜਾਂਦੀ ਹੈ। ਇਹ ਗੂੰਦ ਬੁਖ਼ਾਰਾਂ ਵਿੱਚ ਅਤੇ ਮੂਤਰ-ਮਾਰਗ ਵਿੱਚੋਂ ਨਿਕਲਦੇ ਰਿਸਾਵਾਂ ਵਿੱਚ ਫਾਇਦੇਮੰਦ ਹੁੰਦੀ ਹੈ। ਪੱਤੇ ਕੁੱਟ ਕੇ ਛਾਲਿਆਂ ਤੇ ਜ਼ਖ਼ਮਾਂ ਉੱਤੇ ਅਤੇ ਦੂਜੀਆਂ ਚਮੜੀ ਦੀਆਂ ਬਿਮਾਰੀਆਂ ਵਿੱਚ ਲਾਏ ਜਾਂਦੇ ਹਨ।

ਇਸ ਦਰਖ਼ਤ ਤੋਂ ਬਣੀ ਦਵਾਈ ਸ਼ੱਕਰ ਰੋਗ ਵਿੱਚ ਫਾਇਦੇਮੰਦ ਮੰਨੀ ਜਾਂਦੀ ਹੈ। ਪਾਣੀ ਵਿੱਚ ਇਸ ਦਰਖ਼ਤ ਦੀ ਲੱਕੜੀ ਦਾ ਇਕ ਟੁਕੜਾ ਸਾਰੀ ਰਾਤ ਭਿਉਂ ਕੇ ਰਖਿਆ ਜਾਵੇ ਅਤੇ ਇਹ ਪਾਣੀ ਸ਼ੱਕਰ ਰੋਗੀ ਨੂੰ ਪਿਆਇਆ ਜਾਵੇ ਤਾਂ ਇਹ ਰੋਗੀ ਲਈ ਲਾਭਦਾਇਕ ਸਮਝਿਆ ਜਾਂਦਾ ਹੈ। ਅੱਜ ਤਕ ਇਹਨਾਂ ਤੱਥਾਂ ਦੀ ਕੋਈ ਪੁਸ਼ਟੀ ਨਹੀਂ ਹੋਈ।

ਮਨੁੱਖਾਂ ਉੱਤੇ ਕੀਤੇ ਪ੍ਰਯੋਗਾਂ ਤੋਂ ਪਤਾ ਚਲਿਆ ਕਿ ਇਸ ਨਾਲ ਸਿਰਫ 7 ਫੀਸਦੀ ਸ਼ੱਕਰ ਰੋਗ ਦੇ ਰੋਗੀਆਂ ਨੂੰ ਲਾਭ ਪਹੁੰਚਿਆ।

**ਹੋਰ ਵਰਤੋਂ**

ਇਸ ਰੁੱਖ ਦੀ ਲੱਕੜੀ ਫਰਨੀਚਰ ਬਣਾਉਣ ਲਈ ਅਤੇ ਘਰਾਂ ਦੀ ਉਸਾਰੀ ਵਿੱਚ ਬਹੁਤ ਚੰਗੀ ਸਮਝੀ ਜਾਂਦੀ ਹੈ।

**ਹੋਰ ਜਾਤੀਆਂ**

ਇਸੇ ਰੁੱਖ ਦੀ ਇਕ ਹੋਰ ਜਾਤੀ ਟੀਰੋਕਾਰਪਸ-ਸੰਟਾਲੀਨਮ ਐਲ. ਐਫ (ਅੰਗਰੇਜ਼ੀ ਵਿੱਚ—ਰੈਡ ਸੈਂਡਰਸ ਵੁੱਡ, ਹਿੰਦੀ ਵਿੱਚ ਲਾਲ ਚੰਦਨ, ਸੰਸਕ੍ਰਿਤ ਵਿੱਚ ਰਕਤ ਚੰਦਨ) ਵੀ ਇਕ ਫਾਇਦੇਮੰਦ ਦਵਾਈ ਹੈ। ਇਸਦੇ ਤਣੇ ਦੀ ਅੰਦਰੂਨੀ ਲੱਕੜ ਨੂੰ ਸਿਰ ਦੇ ਦਰਦ ਵਿਚ ਮੱਥੇ ਉੱਤੇ ਲੇਪ ਵਾਂਗੂੰ ਲਾਇਆ ਜਾਂਦਾ ਹੈ। ਇਹ ਠੰਡੀ ਅਤੇ ਸੋਜ਼ ਘਟਾਉਣ ਲਈ ਵਰਤੀ ਜਾਂਦੀ ਹੈ। ਇਸ ਦੀ ਲੱਕੜੀ ਇਕ ਕੀਮਤੀ ਇਮਾਰਤੀ ਲੱਕੜੀ ਹੈ। ਇਹ ਰੁੱਖ ਦੱਖਣੀ ਭਾਰਤ ਵਿੱਚ ਹੁੰਦਾ ਹੈ।

# 64. ਸਰਪਗੰਧਾ

ਰਾਊਵੌਲਫੀਆ ਸਰਪੈਨਟੀਨਾ (ਐਲ.) ਬੈਂਥਮ, ਐਕਸ. ਕੁਰਜ਼. **ਪਲੇਟ VIII**

*ਕੁਲ* : ਐਪੋਸਾਈਨੇਸੀ

*ਭਾਰਤੀ ਨਾਮ* : ਹਿੰਦੀ—*ਚੋਟਾਚੰਦ*
ਬੰਗਲਾ—*ਚੰਦਰਾ*
ਗੁਜਰਾਤੀ—*ਸਰਪਗੰਧਾ*
ਮਲਿਆਲਮ—*ਚੁਵੰਨਾਈਲਪੁਰੀ*
ਮਰਾਠੀ—*ਹਰਕਾਇਆ*
ਸੰਸਕ੍ਰਿਤ—*ਚੰਦਰਿਕਾ, ਸਰਪਗੰਧਾ*
ਤਾਮਿਲ—*ਚਰਪਾਗੰਧੀ*
ਤੇਲਗੂ—*ਪਾਤਾਲਾ-ਗੰਧੀ*
ਉਰਦੂ—*ਧਨਬਰੂਆ*

(ਸਹਾਰਨਪੁਰ, ਯੂ. ਪੀ.—*ਮੂੰਗਾ*)

ਵਪਾਰਕ ਨਾਂ ਰਾਊਵੌਲਫੀਆ ਇਸ ਬੂਟੇ ਦੇ ਵਿਗਿਆਨਕ ਨਾਂ ਉਤੇ ਹੈ। ਰਾਊਵੋਲਫੀਆ ਇਕ ਜਰਮਨ ਬਨਸਪਤੀ ਵਿਗਿਆਨਕ ਅਤੇ ਡਾਕਟਰ ਰਾਊਵੌਲਫ ਦੇ ਨਾਂ ਤੋਂ ਲਿਆ ਗਿਆ ਹੈ।

**ਵਰਣਨ**

ਇਕ ਸਿੱਧੀ ਲੂੰ-ਰਹਿਤ ਝਾੜੀ; ਉਚਾਈ 30 ਤੋਂ 75 ਸੈਂਟੀਮੀਟਰ; ਪੱਤੇ ਚਕਰਦਾਰ, 8–20 ਸੈਂਟੀਮੀਟਰ ਲੰਬੇ, ਹੌਲੀ-ਹੌਲੀ ਇਕ ਛੋਟੀ ਪੱਤਾ-ਡੰਡੀ ਵਲ ਕਲਮਦਾਰ ਹੁੰਦੇ ਹੋਏ। ਫੁੱਲ ਤਕਰੀਬਨ 1.5 ਸੈਂਟੀਮੀਟਰ ਲੰਬੇ, ਪੱਤੀਆਂ ਚਿੱਟੀਆਂ ਜਾਂ ਗੁਲਾਬੀ, ਫੁੱਲ-ਡੰਡਲ ਗੂੜ੍ਹੇ ਲਾਲ, ਛੋਟੇ-ਛੋਟੇ ਗੁੱਛਿਆਂ ਵਿੱਚ। ਫਲ ਛੋਟੇ, ਗੋਲ, ਗੂੜ੍ਹੇ ਬੈਂਗਣੀ ਜਾਂ ਕਾਲੇਪਣ ਉਤੇ ਜਦੋਂ ਪੱਕੇ ਹੋਣ।

**ਵੰਡ**

ਇਹ ਬੂਟਾ ਤਕਰੀਬਨ 1000 ਮੀਟਰ ਦੀ ਉਚਾਈ ਤੱਕ ਸਾਰੇ ਭਾਰਤ ਵਿੱਚ ਮਿਲਦਾ ਹੈ। ਹਿਮਾਲਿਆ ਦੇ ਹੇਠਲੇ ਪਹਾੜੀ ਇਲਾਕਿਆਂ ਵਿੱਚ ਅਤੇ ਪੂਰਬੀ ਅਤੇ ਪੱਛਮੀ ਘਾਟਾਂ

ਦੀਆਂ ਹੇਠਲੀਆਂ ਪਹਾੜੀਆਂ ਵਿੱਚ ਇਹ ਵਧੇਰੇ ਮਿਲਦਾ ਹੈ। ਬੰਗਾਲ, ਬਿਹਾਰ, ਉੱਤਰ ਪ੍ਰਦੇਸ਼, ਮਹਾਰਾਸ਼ਟਰ ਆਦਿ ਦੇ ਕਈ ਮੈਦਾਨੀ ਇਲਾਕਿਆਂ ਵਿੱਚੋਂ ਇਹ ਇਕੱਠਾ ਕੀਤਾ ਜਾਂਦਾ ਹੈ। ਹੁਣ ਕਈ ਥਾਵਾਂ ਉਤੇ ਇਸ ਦੀ ਖੇਤੀ ਵੀ ਕੀਤੀ ਜਾਂਦੀ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸਦੀਆਂ ਛਿਲੜ ਸਮੇਤ ਜੜ੍ਹਾਂ ਦਵਾਈ ਹਨ। ਖ਼ਾਸ ਕਰਕੇ 3-4 ਸਾਲ ਦੀ ਉਮਰ ਦੇ ਬੂਟੇ ਦੀਆਂ ਜੜ੍ਹਾਂ ਪਤਝੜ ਵਿੱਚ ਇਕੱਠੀਆਂ ਕੀਤੀਆਂ ਜਾਂਦੀਆਂ ਹਨ। ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਭਾਰਤੀ ਦਵਾਈ-ਪੱਧਤੀ ਵਿੱਚ ਇਹ ਬੂਟਾ ਕੋਈ 4000 ਸਾਲ ਤੋਂ ਜਾਣਿਆ ਜਾਂਦਾ ਹੈ। ਇਸ ਬੂਟੇ ਦਾ ਜ਼ਿਕਰ ਮਹਾਂਰਿਸ਼ੀ ਚਰਕ ਦੇ ਲੇਖਾਂ ਵਿੱਚ ਮਿਲਦਾ ਹੈ।

ਜੜ੍ਹਾਂ ਵਿੱਚ ਕਈ ਅਲਕਲਾਇਡ ਹੁੰਦੀਆਂ ਹਨ। ਇਸਦੀ ਮੁੱਖ ਵਰਤੋਂ ਦਿਮਾਗ਼ ਨੂੰ ਸ਼ਾਂਤ ਕਰਨ ਲਈ ਅਤੇ ਵਧੇ ਹੋਏ ਖ਼ੂਨ ਦੇ ਦਬਾਅ ਨੂੰ ਘਟਾਉਣ ਲਈ ਕੀਤੀ ਜਾਂਦੀ ਹੈ। ਅੱਜਕਲ੍ਹ ਇਹ ਦਵਾਈ ਪਾਗਲਪਨ ਅਤੇ ਵਧੇ ਹੋਏ ਖ਼ੂਨ ਦੇ ਦਬਾਅ ਨੂੰ ਠੀਕ ਕਰਨ ਲਈ ਵਧੇਰੇ ਵਰਤੀ ਜਾਂਦੀ ਹੈ। ਦਵਾਈ ਦੀ ਮਨ ਨੂੰ ਸ਼ਾਂਤ ਕਰਨ ਦੀ ਕਿਰਿਆ ਹਲਕੀ ਹੁੰਦੀ ਹੈ। ਇਸ ਕਰਕੇ ਦਵਾਈ ਤੀਬਰ ਹਾਲਤ ਵਿੱਚ ਜ਼ਿਆਦਾ ਫਾਇਦੇਮੰਦ ਨਹੀਂ ਹੁੰਦੀ। ਇਹ ਦਵਾਈ ਹਲਕੀ ਵਿਆਕੁਲਤਾ ਅਤੇ ਪੁਰਾਣੇ ਮਾਨਸਿਕ ਰੋਗਾਂ ਵਿੱਚ ਵਧੇਰੇ ਢੁਕਵੀਂ ਹੈ। ਦਵਾਈ ਦਿਮਾਗ਼ ਨੂੰ ਸ਼ਾਂਤ ਕਰਦੀ ਹੈ। ਇਹ ਦਵਾਈ ਦਮਾ, ਸਾਹ ਦੀ ਤਕਲੀਫ ਅਤੇ ਅੰਤੜੀਆਂ ਦੇ ਛਾਲੇ ਵਾਲੇ ਮਰੀਜ਼ਾਂ ਨੂੰ ਨਹੀਂ ਦੇਣੀ ਚਾਹੀਦੀ।

ਇਸ ਬੂਟੇ ਦੀਆਂ ਜੜ੍ਹਾਂ ਮਸਾਨੇ ਦੀਆਂ ਬਿਮਾਰੀਆਂ ਅਤੇ ਬੁਖ਼ਾਰ ਵਿੱਚ ਫਾਇਦੇਮੰਦ ਹੁੰਦੀਆਂ ਹਨ।

ਇਸ ਜੀਨਸ ਦੀਆਂ ਦੂਜੀਆਂ ਜ਼ਾਤੀਆਂ ਜਿਵੇਂ ਕਿ ਰਾਊਵੋਲਫੀਆ ਟੈਟਰਾਫਿਲਾ ਐਲ. (ਸਿਨ.) ਰਾਊਵੋਲਫੀਆ ਕੈਨਸੈਂਸ ਐਲ. ਵੀ ਫਾਇਦੇਮੰਦ ਦਵਾਈਆਂ ਹਨ।

ਇਸ ਗਰੁੱਪ ਦੀਆਂ ਦਵਾਈਆਂ ਉਤੇ ਬਹੁਤ ਖੋਜ ਤੇ ਅਧਿਐਨ ਹੋ ਰਿਹਾ ਹੈ ਅਤੇ ਇਸ ਵਿੱਚ ਭਾਰਤ ਨੂੰ ਕਾਫੀ ਮਾਣ ਵਾਲਾ ਸਥਾਨ ਪ੍ਰਾਪਤ ਹੈ। ਹੁਣ ਕੁਝ ਦੇਸ਼ ਸਰਪਗੰਧਾ ਦੇ ਗੁਣ ਵਾਲੀਆਂ ਦਵਾਈਆਂ ਨੂੰ ਰਸਾਇਣਕ ਢੰਗ ਨਾਲ ਪ੍ਰਯੋਗਸ਼ਾਲਾ ਵਿੱਚ ਬਣਾ ਰਹੇ ਹਨ।

ਇਸਦੀ ਖੇਤੀ ਨੂੰ ਬਹੁਤ ਵਧਾਉਣ ਦੀ ਲੋੜ ਹੈ। ਇਸ ਦੀ ਖੇਤੀ ਮੈਦਾਨੀ ਇਲਾਕਿਆਂ ਵਿੱਚ, ਸਦਾ ਬਹਾਰ ਜੰਗਲਾਂ ਵਿੱਚ ਅਤੇ ਹੇਠਲੇ ਹਿਮਾਲਿਆਈ ਖੇਤਰਾਂ ਵਿੱਚ ਕਿਤੇ ਵੀ ਕੀਤੀ ਜਾ ਸਕਦੀ ਹੈ।

ਪੌਦੇ ਉੱਤਮ ਤੌਰ ਤੇ ਜੜ੍ਹਾਂ ਦੀਆਂ ਕਲਮਾਂ ਤੋਂ ਉਗਾਏ ਜਾਂਦੇ ਹਨ, ਇਹ ਬੀਜਾਂ ਤੋਂ ਅਤੇ ਟਹਿਣੀਆਂ ਦੀਆਂ ਕਲਮਾਂ ਤੋਂ ਵੀ ਉਗਾਏ ਜਾਂਦੇ ਹਨ। ਇਕ ਏਕੜ ਭੂਮੀ ਤੋਂ 6-7 ਕਵਿੰਟਲ ਦਵਾਈ ਮਿਲ ਜਾਂਦੀ ਹੈ। ਫਾਰੈਸਟ ਰਿਸਰਚ ਇੰਸਟੀਚਿਊਟ ਦੇਹਰਾਦੂਨ ਨੇ ਦੋ ਸਾਲ ਖੇਤਾਂ ਵਿੱਚ ਤਜਰਬਿਆਂ ਰਾਹੀਂ ਇਸ ਤੋਂ ਜ਼ਿਆਦਾ ਉਪਜ ਕੀਤੀ ਹੈ।

# 65. ਰੇਵੰਦ

ਰਹੀਅਮ ਇਮੋਡੀ ਵਾਲਿਚ. ਐਕਸ ਮਾਈਸਨ.

*ਕੁਲ* : ਪੋਲੀਗੋਨੇਸੀ

*ਭਾਰਤੀ ਨਾਮ* : ਹਿੰਦੀ—ਰੇਵੰਦਚੀਨੀ
ਬੰਗਲਾ—ਕੋਕਿਮਾ, ਦੇਵੰਦ ਚੀਨੀ
ਗੁਜਰਾਤੀ—ਰੇਵੰਦਾਚੀਨੀ
ਸੰਸਕ੍ਰਿਤ—ਰੇਵਤ ਚੀਨੀ
ਤਾਮਿਲ, ਤੇਲਗੂ—ਨੱਤੁਈਰੇਵਲਚੀਨੀ

**ਵਰਣਨ**

ਬਹੁਤ ਤਗੜੇ ਤਣੇ ਅਤੇ ਜੜ੍ਹਾਂ ਵਾਲੀ ਇਕ ਲੰਬੀ ਬੂਟੀ। ਹੇਠਲੇ ਪੱਤੇ ਬਹੁਤ ਲੰਬੇ, ਤਕਰੀਬਨ 60 ਸੈਂਟੀਮੀਟਰ ਵਿਆਸ, ਗੋਲ, ਪੱਤਾ ਡੰਡੀ ਬਹੁਤ ਮਜ਼ਬੂਤ ਅਤੇ 30-45 ਸੈਂਟੀਮੀਟਰ ਲੰਬੀ। ਫੁੱਲ ਛੋਟੇ, ਗੂੜ੍ਹੇ ਜਾਮਣੀ, ਇਕ ਬਹੁਤ ਵੱਡੇ ਗੁੱਛੇ ਵਿੱਚ।

**ਵੰਡ**

ਇਹ ਬੂਟਾ ਕਸ਼ਮੀਰ, ਹਿਮਾਚਲ-ਪ੍ਰਦੇਸ਼, ਪੰਜਾਬ, ਉੱਤਰ-ਪ੍ਰਦੇਸ਼ ਅਤੇ ਨੇਪਾਲ ਵਿੱਚ ਮਿਲਦਾ ਹੈ (ਹਿਮਾਲਾ ਪਰਬਤ ਉਤੇ 3000-4000 ਮੀਟਰ ਉਚਾਈ ਉਤੇ)।

**ਦਵਾਈ ਅਤੇ ਇਸ ਦੇ ਗੁਣ**

ਰਹੀਅਮ ਇਮੋਡੀ ਦੀਆਂ ਸੁੱਕੀਆਂ ਜੜ੍ਹਾਂ ਦਵਾਈ ਹੈ। ਰਹੀਅਮ ਵੈਬੀਆਨਮ ਰਾਇਲ (ਅਰਚੂ) ਦੀਆਂ ਜੜ੍ਹਾਂ ਦੀ ਦਵਾਈ ਦੇ ਰੂਪ ਵਿੱਚ ਮਨਜ਼ੂਰ ਕਰ ਲਈਆਂ ਜਾਂਦੀਆਂ ਹਨ। ਜੜ੍ਹਾਂ 6-7 ਸਾਲ ਦੇ ਬੂਟੇ ਤੋਂ ਫੁੱਲ ਆਉਣ ਤੋਂ ਬਿਲਕੁਲ ਪਹਿਲਾਂ ਇਕੱਠੀਆਂ ਕਰਨੀਆਂ ਚਾਹੀਦੀਆਂ ਹਨ। ਇਹਨਾਂ ਦੀ ਛਾਲ ਨਹੀਂ ਉਤਾਰਣੀ ਚਾਹੀਦੀ।

ਰੇਵੰਦਚੀਨੀ ਇਕ ਜੁਲਾਬ ਲਿਆਉਣ ਵਾਲੀ ਦਵਾਈ ਹੈ। ਦਵਾਈ ਵਿਚ ਟੈਨਿਨਜ਼ ਨਾਂ ਦੇ ਰਸਾਇਣ ਵੀ ਹੁੰਦੇ ਹਨ ਜੋ ਕਿ ਜੁਲਾਬਾਂ ਤੋਂ ਬਾਅਦ ਕਸੈਲੇ ਅਸਰ ਕਾਰਣ ਕਬਜ਼ ਕਰਦੀਆਂ ਹਨ। ਰੇਵੰਦਚੀਨੀ ਪੁਰਾਣੀ ਕਬਜ਼ ਵਿੱਚ ਠੀਕ ਨਹੀਂ ਸਮਝੀ ਜਾਂਦੀ. ਇਹ ਹਲਕੀ ਕਬਜ਼ ਵਿੱਚ ਫਾਇਦੇਮੰਦ ਮੰਨੀ ਜਾਂਦੀ ਹੈ। ਇਸਦੇ ਕਸੈਲੇ ਅਸਰ ਕਰਕੇ ਰੇਵੰਦਚੀਨੀ ਕੁਝ ਕਿਸਮ ਦੇ ਦਸਤਾਂ ਨੂੰ ਠੀਕ ਕਰਨ ਲਈ ਵੀ ਦਿੱਤੀ ਜਾਂਦੀ ਹੈ। ਉਦਾਹਰਣ ਦੇ ਤੌਰ ਤੇ ਅਜਿਹੇ ਦਸਤਾਂ ਵਿੱਚ ਜੋ ਅੰਤੜੀਆਂ ਵਿੱਚ ਪਏ

ਜਲਣ ਕਰਨ ਵਾਲੇ ਪਦਾਰਥਾਂ ਤੋਂ ਲੱਗੇ ਹੋਣ।

ਹਿਮਾਲਾ ਦੇ ਕਾਫ਼ੀ ਉਚਾਈ ਵਾਲੇ ਇਲਾਕੇ ਇਸਦੀ ਖੇਤੀ ਲਈ ਯੋਗ ਸਥਾਨ ਹਨ।

**ਹੋਰ ਜਾਤੀਆਂ**

ਬ੍ਰਿਟਿਸ਼ ਫਾਰਮੋਕੋਪੀਆ ਨੇ ਰਹੀਅਮ ਪਾਮਾਟਮ ਐਲ. ਤੋਂ ਮਿਲਣ ਵਾਲੀ ਦਵਾਈ ਨੂੰ ਮਾਨਤਾ ਦਿੱਤੀ ਹੈ। ਭਾਰਤੀ ਬੂਟੇ ਵੀ ਇਸ ਦਵਾਈ ਦਾ ਤਸੱਲੀਬਖ਼ਸ਼ ਬਦਲ ਹਨ।

# 66. ਅਰਿੰਡ ਬੀਜ

ਰਿਸੀਨਸ ਕਮਿਊਨਿਸ ਐਲ.

*ਕੁਲ* : ਯੂਫੋਰਬੀਏਸੀ

*ਭਾਰਤੀ ਨਾਮ* : ਹਿੰਦੀ—*ਅਰੰਡੀ*
ਅਸਾਮੀ, ਬੰਗਲਾ—*ਭੇਰੇਂਡਾ*
ਬੰਗਲਾ—*ਐਰੀ*
ਗੁਜਰਾਤੀ—*ਦਿਵੇਲੀ, ਇਰੇਂਡੋ*
ਕੱਨੜ—*ਹਾਗਲੂ*
ਮਲਿਆਲਮ—*ਆਵਾਨੱਕਾ*
ਮਰਾਠੀ—*ਇਰਾਂਡ*
ਉੜੀਆ—*ਜਾਡਾ*
ਸੰਸਕ੍ਰਿਤ—*ਇਰਾਂਡਾਂ*
ਤਾਮਿਲ—*ਆਮਾਨੱਕੂ*
ਤੇਲਗੂ—*ਏਰਾਂਡਾਮੂ*

(ਕਿਸਤਨਾ ਜ਼ਿਲ੍ਹਾ ਆਂਧਰਾ—ਅਮਾਡਮ; ਪੇਡਾ ਆਮਾਡਮ)

ਕਦੇ-ਕਦੇ **ਇਸ** ਬੂਟੇ ਦੀਆਂ ਵੱਖੋ-ਵੱਖਰੀਆਂ ਕਿਸਮਾਂ ਦੇ ਵੱਖੋ-ਵੱਖਰੇ ਸਥਾਨਕ ਨਾਂ ਹੁੰਦੇ ਹਨ। ਉਦਾਹਰਣ ਵਜੋਂ, ਭਾਟ-ਰੇਂਡੀ—ਚਿੱਟੇ ਬੀਜਾਂ ਵਾਲੀ ਅਰਿੰਡ, ਜੋਗੀਆ-ਰੇਂਡੀ—ਪੀਲੇ ਬੀਜਾਂ ਵਾਲੀ ਅਰਿੰਡ।

ਪੁਰਾਣੇ ਸਾਹਿਤ ਵਿੱਚ ਇਸ ਰੁੱਖ ਦੇ ਨਾਂ ਚਿਤਰਵੀਜਾ, ਪੰਚਅੰਗੁਲਾ ਅਤੇ ਵਾਤਾਰੀ ਹਨ। ਇਹ ਨਾਂ ਇਸ ਬੂਟੇ ਜਾਂ ਹਿੱਸਿਆਂ ਦੇ ਆਕਾਰ ਜਾਂ ਗੁਣ ਉਤੇ ਆਧਾਰਿਤ ਹਨ। ਚਿਤਰਾਵੀਜਾ ਇਸ ਬੂਟੇ ਦੇ ਸੁੰਦਰ ਬੀਜਾਂ ਉਤੇ ਆਧਾਰਿਤ ਹੈ; ਪੰਚਅੰਗੁਲਾ ਇਸਦੇ ਹਥੇਲੀ ਨੁਮਾ ਪੱਤੇ ਦੇ ਪੰਜ ਹਿੱਸਿਆਂ ਕਰਕੇ ਹੈ। ਵਤਾਰੀ ਦਾ ਭਾਵ ਹੈ ਕਿ ਇਹ ਵਾਯੂ-ਦੋਸ਼ (ਜੋੜਾਂ ਦੇ ਦਰਦ) ਠੀਕ ਕਰਦਾ ਹੈ।

ਵਪਾਰਕ ਨਾਂ ਇਸ ਬੂਟੇ ਦੇ ਆਮ ਅੰਗਰੇਜ਼ੀ ਨਾਂ ਉਤੇ ਆਧਾਰਿਤ ਹੈ।

**ਵਰਣਨ**

ਇਹ ਉਚੀ ਸਾਰੀ ਝਾੜੀ ਹੈ ਕਦੇ-ਕਦੇ ਦਰਖ਼ਤ-ਨੁਮਾ ਬਣ ਜਾਂਦੀ ਹੈ। ਪੱਤੇ

ਵੱਡੇ-ਚੌੜੇ, ਗੋਲਾਕਾਰ, ਦੰਦੇਦਾਰ ਅਤੇ ਕਿਨਾਰਿਆਂ ਤੋਂ 7 (ਕਦੇ-ਕਦੇ 9) ਹਿੱਸਿਆਂ ਵਿੱਚ ਵੰਡੇ ਹੋਏ। ਫੁੱਲ ਵੱਡੇ ਗੁੱਛਿਆਂ ਵਿੱਚ ਟਹਿਣੀਆਂ ਦੇ ਸਿਰ ਉਤੇ। ਫਲ, ਕੰਡੇਦਾਰ ਕੈਪਸੂਲ, ਛੇ ਹਿੱਸਿਆਂ ਵਿੱਚ ਵੰਡੇ। ਬੀਜ ਲੰਬੂਤਰੇ, ਬੀਜ ਛਿਲਕਾ ਪੱਥਰੀਲਾ। ਇਸਦੀ ਇਕ ਕਿਸਮ ਤਾਂ ਤਕਰੀਬਨ ਬਹੁ-ਵਰਸ਼ੀ, ਲੱਕੜੀ ਟਹਿਣੀਆਂ ਵਾਲੀ ਅਤੇ ਵੱਡੇ-ਵੱਡੇ ਲਾਲ ਬੀਜਾਂ ਵਾਲੀ। ਇਸ ਬੂਟੇ ਦੇ ਬੀਜਾਂ ਵਿੱਚੋਂ ਨਿਕਲਣ ਵਾਲਾ ਤੇਲ ਰੋਸ਼ਨੀ ਕਰਨ ਲਈ ਅਤੇ ਮਸ਼ੀਨਾਂ ਨੂੰ ਤੇਲ ਦੇਣ ਯੋਗ ਹੀ ਸਮਝਿਆ ਜਾਂਦਾ ਹੈ। ਵਾਰਸ਼ਿਕ ਫਸਲ ਦੇ ਰੂਪ ਵਿੱਚ ਬੀਜੀ ਜਾਂਦੀ ਹੈ। ਦੂਜੀ ਕਿਸਮ ਦੇ ਬੀਜ ਸਲੇਟੀ ਅਤੇ ਭੂਰੇ ਰੰਗ ਦੇ ਚਿਤਕਬਰੇ ਹੁੰਦੇ ਹਨ, ਇਹਨਾਂ ਵਿੱਚੋਂ ਦਵਾਈ ਰੂਪ ਵਿੱਚ ਵਰਤਣ ਵਾਲਾ ਤੇਲ ਨਿਕਲਦਾ ਹੈ। ਇਕ ਹੋਰ ਕਿਸਮ ਦੇ ਪੱਤੇ ਬੈਂਗਣੀ-ਕਾਂਸੀ ਰੰਗ ਦੇ ਹੁੰਦੇ ਹਨ। ਇਹ ਸਿਰਫ਼ ਸਜਾਵਟ ਲਈ ਬੀਜੀ ਜਾਂਦੀ ਹੈ।

**ਵੰਡ**

ਇਸ ਬੂਟੇ ਦੀ ਖੇਤੀ ਜ਼ਿਆਦਾਤਰ ਬਾਗਾਂ ਅਤੇ ਖੇਤਾਂ ਦੇ ਕਿਨਾਰਿਆਂ ਉਤੇ ਕੀਤੀ ਜਾਂਦੀ ਹੈ। ਇਹ ਆਬਾਦੀ ਦੇ ਆਸ-ਪਾਸ ਵਾਧੂ ਜ਼ਮੀਨ, ਬਾਗਾਂ ਅਤੇ ਖੇਤਾਂ ਵਿੱਚ ਆਪਣੇ-ਆਪ ਉਗਿਆ ਵੀ ਮਿਲਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਬੂਟੇ ਦੇ ਬੀਜ ਦਵਾਈ ਦੇ ਤੌਰ ਤੇ ਵਰਤੇ ਜਾਂਦੇ ਹਨ।

ਬੀਜ ਜ਼ਹਿਰੀਲੇ ਹੁੰਦੇ ਹਨ ਅਤੇ 2 ਜਾਂ 3 ਬੀਜ ਵੀ ਘਾਤਕ ਹੋ ਸਕਦੇ ਹਨ। ਬੀਜਾਂ ਵਿਚੋਂ ਨਿਕਲਣ ਵਾਲਾ ਤੇਲ, ਕੇਸਟਰ-ਆਇਲ ਜੁਲਾਬਾਂ ਲਈ ਦਿੱਤਾ ਜਾਂਦਾ ਹੈ। ਕਸਟਰੈਲ ਨੂੰ ਦੇਣ ਦਾ ਵਧੀਆ ਤਰੀਕਾ ਹੈ ਦੁੱਧ ਨਾਲ ਜਾਂ ਫਲਾਂ ਦੇ ਰਸ ਨਾਲ, ਇਹ ਤੇਲ ਮਲ੍ਹੱਮਾਂ ਵਿੱਚ ਸ਼ਾਤਕ ਦੇ ਤੌਰ ਤੇ ਵਰਤਿਆ ਜਾਂਦਾ ਹੈ ਅਤੇ ਇਸ ਨਾਲ ਅੱਖਾਂ ਵਿੱਚ ਪਾਉਣ ਵਾਲੀਆਂ ਦਵਾਈਆਂ ਵੀ ਬਣਦੀਆਂ ਹਨ।

ਬੱਚੇ ਦੀ ਪੈਦਾਇਸ਼ ਵਿੱਚ ਸਹਾਇਕ ਦੇ ਤੌਰ ਤੇ ਕੈਸਟਰਾਇਲ ਦੀ ਵਰਤੋਂ ਸ਼ਕ ਨਾਲ ਭਰੀ ਹੈ, ਸਗੋਂ ਇਹ ਤਾਂ ਗਰਭਵਤੀ ਇਸਤਰੀਆਂ ਅਤੇ ਮਾਸਿਕ ਧਰਮ ਦੇ ਦੌਰਾਨ ਵੀ ਘੱਟ ਹੀ ਵਰਤਿਆ ਜਾਣਾ ਚਾਹੀਦਾ ਹੈ। ਕੈਸਟਰਾਇਲ ਗਰਭ ਨਿਰੋਧਕ ਜੈਲੀਆਂ ਅਤੇ ਕਰੀਮਾਂ ਬਣਾਉਣ ਲਈ ਵਰਤਿਆ ਜਾਂਦਾ ਹੈ। (ਬਸਤਰ ਜ਼ਿਲ੍ਹੇ ਦੇ ਆਦਿਵਾਸੀ ਇਸਦੇ ਪੱਤੇ ਜੋੜਾਂ ਦੇ ਦਰਦਾਂ ਨੂੰ ਆਰਾਮ ਦੁਆਉਣ ਲਈ ਵਰਤਦੇ ਹਨ। ਉਹ ਇਹਨਾਂ ਪੱਤਿਆਂ ਨੂੰ ਕੁੱਟ ਕੇ ਜੁਲਾਬ ਦੇਣ ਲਈ ਵੀ ਵਰਤਦੇ ਹਨ।)

ਕੈਸਟਰਾਇਲ ਤੋਂ ਬਣੀ ਜੈਲੀ ਚਮੜੀ ਦੇ ਰੋਗਾਂ ਵਿੱਚ ਫਾਇਦੇਮੰਦ ਹੁੰਦੀ ਹੈ ਅਤੇ ਐਗਜ਼ੀਮਾ (ਚੰਬਲ) ਅਤੇ ਦੂਜੇ ਚਮੜੀ ਰੋਗਾਂ ਤੋਂ ਵੀ ਬਚਾਉਂਦੀ ਹੈ।

# 67. ਚੰਦਨ

ਸੰਤਾਲਮ ਅਲਬਮ ਐਲ.

*ਕੁਲ* : ਸੰਤਾਲੇਸੀ

*ਭਾਰਤੀ ਨਾਮ* : ਹਿੰਦੀ—*ਚੰਦਨ, ਸੰਦਲ*
ਬੰਗਲਾ, ਗੁਜਰਾਤੀ—*ਸੁਖਦ*
ਕੰਨੜ—*ਸ਼ਰੀਗੰਧਾ*
ਮਲਿਆਲਮ—*ਸਰਦਨਮ*
ਮਰਾਠੀ, ਸੰਸਕ੍ਰਿਤ—*ਚੰਦਨ*
ਸੰਸਕ੍ਰਿਤ—*ਭੋਗਵੱਲਭ, ਮਲਾਯਾਜਾ*
ਤਾਮਿਲ—*ਚੰਦਨਮ*
ਤੇਲਗੂ—*ਚੰਦਨ, ਗੰਧਮ ਚਕਰਾ*

ਵਪਾਰਕ ਨਾਂ ਭਾਰਤੀ ਨਾਵਾਂ ਉਤੇ ਆਧਾਰਿਤ ਹਨ।

**ਵਰਣਨ**

ਦਰਮਿਆਨੇ ਆਕਾਰ ਦਾ ਇੱਕ ਸਦਾ ਬਹਾਰ ਰੁੱਖ, ਟਹਿਣੀਆਂ ਤਕਰੀਬਨ ਲਟਕਦੀਆਂ, ਛਿਲੜ ਗੂੜ੍ਹਾ, ਖੁਰਦਰਾ, ਬਹੁਤ ਸਾਰੀਆਂ ਖੜੀਆਂ ਤ੍ਰੇੜਾਂ, ਪੱਕੀ ਲੱਕੜੀ ਖ਼ੁਸ਼ਬੂਦਾਰ। ਪੱਤੇ 4–7 ਸੈਂਟੀਮੀਟਰ ਲੰਬੇ, ਇਕ ਦੂਜੇ ਦੇ ਉਲਟ, ਉਪਰਲੀ ਤਹਿ ਚਮਕਦਾਰ, ਫੁਲ ਛੋਟੇ, ਮਟਮੈਲੇ, ਜਾਮਣੀ, ਛੋਟੇ-ਛੋਟੇ ਗੁੱਛਿਆਂ ਵਿੱਚ। ਫਲ ਗੋਲਮਟੋਲ, 6 ਮਿਲੀਮੀਟਰ ਵਿਆਸ ਦੇ, ਕਾਲੇ ਜਾਮਣੀ, ਗੁੱਦੇਦਾਰ।

ਇਹ ਰੁੱਖ ਦੱਖਣੀ ਪਰਬਤੀ ਇਲਾਕੇ ਵਿੱਚ ਜੰਗਲੀ ਤੌਰ ਤੇ ਉਗਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਤਣੇ ਦੀ ਮੱਧ ਦੀ ਲੱਕੜੀ ਵਿੱਚੋਂ ਨਿਕਲਣ ਵਾਲਾ ਤੇਲ ਦਵਾਈ ਦੇ ਗੁਣਾਂ ਵਾਲਾ ਹੈ। ਇਹ ਤੇਲ ਪਿਸ਼ਾਬ ਰੁਕਣ ਤੋਂ ਇਲਾਜ ਵਜੋਂ ਵਰਤਿਆ ਜਾਂਦਾ ਹੈ—ਭਾਵ ਪਿਸ਼ਾਬ ਖੁੱਲ੍ਹ ਕੇ ਲਿਆਉਣ ਲਈ, ਮਸਾਨੇ ਵਿੱਚ ਹੋਏ ਜ਼ਖ਼ਮਾਂ ਤੋਂ, ਗੋਨੇਰੀਆ ਵਿੱਚ ਅਤੇ ਖਾਂਸੀ ਵਿੱਚ। ਇਹ ਮਸਾਨੇ ਦੀ ਤਪਦਿਕ ਵਿੱਚ ਵੀ ਫਾਇਦੇਮੰਦ ਹੁੰਦਾ ਹੈ।

ਲੱਕੜੀ ਨੂੰ ਪਾਣੀ ਵਿੱਚ ਭਿਉਂ ਕੇ ਬਣਿਆ ਲੇਪ ਸੋਜ਼ਸ਼ ਲਈ ਵਰਤਿਆ ਜਾਂਦਾ ਹੈ, ਬੁਖ਼ਾਰ ਵਿੱਚ ਮੱਥੇ ਉਤੇ ਅਤੇ ਚਰਮ ਰੋਗਾਂ ਵਿੱਚ। ਬੀਜਾਂ ਦਾ ਤੇਲ ਚਮੜੀ

ਦੇ ਰੋਗਾਂ ਵਿੱਚ ਵਰਤਿਆ ਜਾਂਦਾ ਹੈ।

**ਹੋਰ ਵਰਤੋਂ**

ਇਸ ਰੁੱਖ ਦੀ ਲੱਕੜੀ ਛੋਟੀਆਂ-ਮੋਟੀਆਂ ਘਰੇਲੂ ਵਸਤਾਂ ਬਣਾਉਣ ਲਈ ਵਰਤੀ ਜਾਂਦੀ ਹੈ। ਇਸਦੀ ਖ਼ੁਸ਼ਬੂ ਬਹੁਤ ਦੇਰ ਤੱਕ ਕਾਇਮ ਰਹਿੰਦੀ ਹੈ। ਲੱਕੜੀ ਦਾ ਬੂਰਾ ਅਗਰਬੱਤੀਆਂ ਅਤੇ ਧੂਫ਼ ਪਾਊਡਰ ਬਣਾਉਣ ਲਈ ਵਰਤਿਆ ਜਾਂਦਾ ਹੈ। ਤੇਲ ਦੀ ਵਰਤੋਂ ਜ਼ਿਆਦਾਤਰ ਖ਼ੁਸ਼ਬੂਦਾਰ ਇਤਰਾਂ ਵਿੱਚ, ਸੁੰਦਰਤਾ ਸਮੱਗਰੀ ਅਤੇ ਕੀਟਨਾਸ਼ਕਾਂ ਵਿੱਚ ਕੀਤੀ ਜਾਂਦੀ ਹੈ।

# 68. ਅਸ਼ੋਕ

ਸਾਰਾਕਾ ਅਸ਼ੋਕਾ (ਰਾਕਸਬ.) ਡੀਵਿਲਡੇ ਸਿਨ. ਐਸ. ਇੰਡੀਕਾ ਆਕਟ. ਨਾਨ ਐਲ.

*ਕੁਲ* : ਸੀਜ਼ਲਪੀਨੇਸੀ

*ਭਾਰਤੀ ਨਾਮ* : ਹਿੰਦੀ—*ਅਸ਼ੋਕਾ*
ਬੰਗਲਾ—*ਅਸ਼ੋਕਾ*
ਗੁਜਰਾਤੀ—*ਆਸੋਪਾਲਾਰ*
ਮਲਿਆਲਮ—*ਅਸ਼ੋਕਾ*
ਮਰਾਠੀ—*ਅਸ਼ੋਕਾ*
ਉੜੀਆ—*ਅਸ਼ੋਕਾ*
ਤਾਮਿਲ—*ਅਸੋਗਮ*

ਵਪਾਰਕ ਨਾਂ ਅਸ਼ੋਕਾ ਸਥਾਨਕ ਭਾਰਤੀ ਭਾਸ਼ਾਵਾਂ ਦੇ ਨਾਵਾਂ ਉਤੇ ਪਿਆ ਹੈ। ਇਹਨਾਂ ਨਾਵਾਂ ਦਾ ਸੰਬੰਧ ਅਸ਼ੋਕ-ਵਾਟਿਕਾ ਦੇ ਨਾਂ ਨਾਲ ਹੈ, ਜਿਥੇ ਸੀਤਾ ਜੀ ਕੈਦ ਸਨ।

**ਵਰਣਨ**

ਇਕ ਛੋਟਾ ਦਰਖ਼ਤ, ਸੰਜੁਕਤ ਪੱਤੇ, ਸਦਾ ਬਹਾਰ, ਸਿਰ ਤੋਂ ਉਤੇ ਟੋਪੀਦਾਰ ਰੁੱਖ; ਪੱਤੀਆਂ 7–25 ਸੈਂਟੀਮੀਟਰ ਲੰਬੀਆਂ, ਥੋੜ੍ਹੀਆਂ ਜਹੀਆਂ ਚਮੜੇਨੁਮਾ। ਫੁਲ ਗੂੜ੍ਹੇ ਸੰਤਰੀ, ਰੰਗ ਫੁੱਲਾਂ ਦੀ ਬਰੈਕਟ ਕਰਕੇ, ਫੁੱਲ ਛੋਟੇ ਸੰਘਣੇ ਗੁੱਛੇ ਵਿੱਚ। ਫਲ 15–25 ਸੈਂਟੀਮੀਟਰ ਲੰਬੇ, ਚਪਟੇ; ਬੀਜ ਬਹੁਤ ਸਾਰੇ।

**ਵੰਡ**

ਇਹ ਰੁੱਖ ਮੱਧ ਅਤੇ ਪੂਰਬੀ ਹਿਮਾਲਿਆ ਵਿੱਚ ਪੂਰਬੀ ਭਾਰਤ ਅਤੇ ਦੱਖਣ ਵਿੱਚ ਹੁੰਦਾ ਹੈ। ਇਹ ਆਮ ਤੌਰ ਤੇ ਇਸਦੇ ਸੁੰਦਰ ਫੁੱਲਾਂ ਕਰਕੇ ਲਾਇਆ ਜਾਂਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਰੁੱਖ ਦੀ ਸੁੱਕੀ ਛਾਲ ਵਿੱਚ ਦਵਾਈ ਵਾਲੇ ਗੁਣ ਹਨ। ਇਹ ਇਕ ਕਸੈਲੀ ਸੰਕੋਚ ਪੈਦਾ ਕਰਨ ਵਾਲੀ ਦਵਾਈ ਦੇ ਤੌਰ ਤੇ ਵਰਤੀ ਜਾਂਦੀ ਹੈ. ਖ਼ਾਸ ਕਰਕੇ ਮਾਸਿਕ ਧਰਮ ਦੇ ਜ਼ਿਆਦਾ ਆਉਣ ਵਿੱਚ ਇਹ ਗਰਭਾਸ਼ੇ ਨੂੰ ਸ਼ਾਂਤ ਕਰਦੀ ਹੈ।

ਬੱਚੇਦਾਨੀ ਵਿੱਚੋਂ ਬਹੁਤ ਖ਼ੂਨ ਨਿਕਲਣ ਦੀ ਹਾਲਤ ਵਿਚ ਇਹ ਆਰਗੋਟ ਦੀ ਥਾਂ ਦਵਾਈ ਦੇ ਤੌਰ ਤੇ ਵਰਤੀ ਜਾਂਦੀ ਹੈ।

ਛਾਲ ਦੇ ਕਈ ਘੋਲਾਂ ਨਾਲ ਕੀਤੇ ਗਏ ਪ੍ਰਯੋਗਾਂ ਤੋਂ ਬੱਚੇਦਾਨੀ ਦੀਆਂ ਬਿਮਾਰੀਆਂ ਵਿੱਚ ਇਸ ਦੀ ਵਰਤੋਂ ਤੋਂ ਕੋਈ ਲਾਭ ਹੁੰਦਾ ਨਜ਼ਰ ਨਹੀਂ ਆਇਆ। ਹੋ ਸਕਦਾ ਹੈ ਦਵਾਈ ਦਾ ਅਸਰ ਕਿਸੇ ਅਜਿਹੇ ਰਸਾਇਣਕ ਅੰਸ਼ ਕਰਕੇ ਹੋਵੇ ਜਿਸਦੀ ਅਜੇ ਪਛਾਣ ਨਹੀਂ ਹੋਈ, ਜਾਂ ਫਿਰ ਸਾਰੇ ਘੋਲਾਂ ਵਿੱਚੋਂ ਮਿਲਣ ਵਾਲੇ ਸੰਜੁਕਤ ਅੰਸ਼ਾਂ ਕਰਕੇ ਦਵਾਈ ਦਾ ਅਸਰ ਹੁੰਦਾ ਹੋਵੇਗਾ।

ਪੀਸੇ ਫੁੱਲ ਪਾਣੀ ਨਾਲ ਮਿਲਾ ਕੇ ਦੇਣ ਨਾਲ ਇਹ ਖ਼ੂਨੀ ਮਰੋੜਾਂ ਵਿੱਚ ਫਾਇਦਾ ਕਰਦੇ ਹਨ। ਬੀਜ ਪਿਸ਼ਾਬ ਰਸਤੇ ਆਉਂਦੇ ਮਵਾਦਾਂ ਵਿੱਚ ਲਾਭਦਾਇਕ ਹੁੰਦੇ ਹਨ।

# 69. ਕੁੱਠ

ਸਾਊਸੁਰੀਆ ਲਾਪਾ ਕਲਾਰਕੇ

*ਕੁਲ* : ਐਸਟਰੇਸੀ

*ਭਾਰਤੀ ਨਾਮ* : ਹਿੰਦੀ—*ਕੁੱਠ*
ਬੰਗਲਾ—*ਕੁਰ*
ਗੁਜਰਾਤੀ—*ਕੁੱਠਾ*
ਮਲਿਆਲਮ—*ਸੇਪੁੱਡੀ*
ਸੰਸਕ੍ਰਿਤ—*ਅਗਾਡਾ, ਕੁਸ਼ਟਾ*
ਤਾਮਿਲ, ਤੇਲਗੂ—*ਕੋਸ਼ਟਮ*

ਵਪਾਰਕ ਨਾਂ ਵਿਗਿਆਨਕ ਅਤੇ ਹਿੰਦੀ ਭਾਸ਼ਾ ਵਿਚ ਨਾਵਾਂ ਉਤੇ ਪਏ ਹਨ।

**ਵਰਣਨ**

ਇਕ ਬਹੁਰੁੱਤੀ ਪੌਦਾ; ਉਚਾਈ 2 ਮੀਟਰ ਤੱਕ। ਪੱਤੇ ਬਹੁਤ ਵੱਡੇ; ਹੇਠਲੇ ਜੜ੍ਹਾਂ ਕੋਲ ਦੇ ਪੱਤੇ 1.2 ਮੀਟਰ ਤਕ ਲੰਬੇ, ਖੰਭਦਾਰ ਡੰਡੀਆਂ ਉਤੇ ਲੱਗੇ; ਉਪਰਲੇ ਪੱਤੇ ਛੋਟੇ, ਕਦੇ-ਕਦੇ ਡੰਡੀ ਦੇ ਨਾਲ; ਪੱਤਿਆਂ ਦੇ ਬਿਲਕੁਲ ਹੇਠਾਂ ਦੋ ਛੋਟੇ-ਛੋਟੇ ਪੱਤੇ ਵੱਡੇ ਪੱਤਿਆਂ ਨੂੰ ਟਹਿਣੀਆਂ ਨਾਲ ਤਕਰੀਬਨ ਜੋੜੀ ਰਖਦੇ ਹਨ। ਫੁੱਲ ਤਕਰੀਬਨ 2 ਸੈਂਟੀਮੀਟਰ ਲੰਬੇ, ਨੀਲੇ ਬੈਂਗਣੀ ਜਾਂ ਤਕਰੀਬਨ ਕਾਲੇ, ਫੁੱਲ ਗੋਲ ਡੋਡੀ ਉਤੇ ਲੱਗੇ ਹੋਏ, ਕੁਝ ਫੁੱਲ ਡੋਡੀਆਂ ਪੱਤਿਆਂ ਦੀਆਂ ਜੜ੍ਹਾਂ ਵਿੱਚ ਜਾਂ ਤਣੇ ਦੇ ਸਿਰੇ ਉਤੇ ਇਕ ਦੂਜੇ ਨਾਲ ਚਿਪਕੀਆਂ ਹੋਈਆਂ। ਫੁੱਲ ਉਪਰ ਆਏ ਲੂੰ ਤਕਰੀਬਨ 1.7 ਸੈਂਟੀਮੀਟਰ ਲੰਬੇ, ਖੰਭਦਾਰ; ਇਹ ਫਲ ਲੱਗੀਆਂ ਫੁਲ ਡੋਡੀਆਂ ਨੂੰ ਖਾਸ ਕਿਸਮ ਦੀ ਫੁੱਲੀ-ਫੁੱਲੀ ਸ਼ਕਲ ਦਿੰਦੀਆਂ ਹਨ।

**ਵੰਡ**

ਇਹ ਬੂਟਾ ਕਸ਼ਮੀਰ ਅਤੇ ਇਸਦੇ ਆਸ-ਪਾਸ ਦੇ ਇਲਾਕਿਆਂ ਵਿੱਚ 2500 ਤੋਂ 4000 ਮੀਟਰ ਦੀ ਉਚਾਈ ਤੱਕ ਪਾਇਆ ਜਾਂਦਾ ਹੈ। ਇਸਦੀ ਖੇਤੀ ਜੰਮੂ-ਕਸ਼ਮੀਰ ਅਤੇ ਹਿਮਾਚਲ ਪ੍ਰਦੇਸ਼ ਦੇ ਵਣ-ਵਿਭਾਗ ਵਲੋਂ ਕੀਤੀ ਜਾਂਦੀ ਹੈ ਅਤੇ ਹਰ ਸਾਲ ਕੋਈ 7000 ਕਵਿੰਟਲ ਜੜ੍ਹਾਂ ਦੀ ਪੈਦਾਵਾਰ ਹੁੰਦੀ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਬੂਟੇ ਦੀਆਂ ਸੁਕੀਆਂ ਜੜ੍ਹਾਂ ਦਵਾਈ ਹਨ।

ਇਹ ਦਵਾਈ ਵਿਸ਼-ਨਾਸ਼ਕ ਅਤੇ ਰੋਗਾਣੂ-ਨਾਸ਼ਕ ਹੈ। ਇਹ ਦਵਾਈ ਬਰਾਂਕਾਈਟਿਸ (ਸਾਹ ਰੋਗ), ਦਮਾ, ਅਫਾਰਾ ਅਤੇ ਖ਼ਾਸ ਕਿਸਮ ਦੀਆਂ ਦਿਲ ਦੀਆਂ ਬਿਮਾਰੀਆਂ ਵਿੱਚ ਫਾਇਦੇਮੰਦ ਹੁੰਦੀ ਹੈ। ਇਹ ਪਿਸ਼ਾਬ ਖੁੱਲ੍ਹ ਕੇ ਲਿਆਉਂਦੀ ਹੈ, ਇਸ ਵਿਚ ਅਣਇੱਛਕ ਪੱਠਿਆਂ ਨੂੰ ਢਿੱਲੇ ਕਰਨ ਦਾ ਗੁਣ ਹੈ ਅਤੇ ਇਹੀ ਗੁਣ ਇਸਦੇ ਬਰਾਂਕਾਈਟਿਸ, ਦਮਾਂ ਅਤੇ ਖਾਂਸੀ ਵਿੱਚ ਫਾਇਦੇਮੰਦ ਹੋਣ ਲਈ ਜਾਣਿਆ ਜਾਂਦਾ ਹੈ। ਪਰ ਇਹ ਅਸਰ ਅਸਥਾਈ ਹੈ।

ਇਹ ਦਵਾਈ ਚਮੜੀ ਦੇ ਰੋਗਾਂ ਅਤੇ ਜੋੜਾਂ ਦੇ ਦਰਦਾਂ ਵਿੱਚ ਵੀ ਲਾਭਦਾਇਕ ਦੱਸੀ ਜਾਂਦੀ ਹੈ।

ਪ੍ਰਯੋਗਾਂ ਤੋਂ ਪਤਾ ਲੱਗਿਆ ਹੈ ਕਿ ਚਿਕਨਾਈ ਰਹਿਤ ਜੜ੍ਹਾਂ ਦੀ ਟਿੰਕਚਰ ਬਰਾਂਕਾਈਟਿਸ ਵਿੱਚ ਜ਼ਿਆਦਾ ਲਾਭਦਾਇਕ ਹੁੰਦੀ ਹੈ (ਜੜ੍ਹਾਂ ਨੂੰ ਚਿਕਨਾਈ ਰਹਿਤ ਕਰਨ ਲਈ ਇਨ੍ਹਾਂ ਵਿੱਚੋਂ ਪੈਟਰੋਲੀਅਮ ਈਥਰ ਵਿੱਚ ਘੁਲਣਸ਼ੀਲ ਅੰਸ਼ ਕੱਢ ਦਿੱਤਾ ਜਾਂਦਾ ਹੈ।

**ਹੋਰ ਜਾਤੀਆਂ**

ਸਾਊਸੋਰੀਆ ਦੀਆਂ ਕੁਝ ਹੋਰ ਜਾਤੀਆਂ ਹਿਮਾਲਾ ਵਿੱਚ ਮਿਲਦੀਆਂ ਹਨ, ਇਨ੍ਹਾਂ ਦਾ ਸੀਮਿਤ ਦਵਾਈ ਮਹੱਤਵ ਹੈ। ਹਿਮਾਚਲ ਪ੍ਰਦੇਸ਼ ਤੋਂ ਸਿੱਕਮ ਤੱਕ (ਹਿਮਾਲਾ ਦੀਆਂ ਜ਼ਿਆਦਾ ਉਚਾਈਆਂ) ਦੇ ਇਲਾਕੇ ਕੁੱਠ ਦੀ ਖੇਤੀ ਲਈ ਯੋਗ ਸਮਝੇ ਜਾਂਦੇ ਹਨ।

# 70. ਸਾਈਡਾ

ਸਾਈਡਾ ਕਾਰਡੀਫੋਲੀਆ ਐਲ.

ਕੁਲ : ਮਾਲਵੇਸੀ

ਭਾਰਤੀ ਨਾਮ : ਹਿੰਦੀ—*ਖਰੇਟੀ, ਕੰਘੀ*
ਬੰਗਲਾ—*ਬਾਲਾ*
ਗੁਜਰਾਤੀ—*ਬਾਲਾਦਾਨਾ*
ਕੰਨੜ—*ਹਿਰੇਤੁਤਕੀ*
ਮਲਿਆਲਮ—*ਕੱਟੁਗਮ, ਵੇਲੁੱਪਮ*
ਮਰਾਠੀ—*ਚੀਕਨਾ*
ਉੜੀਆ—*ਬਦੀਨਾਨਲਾ*
ਸੰਸਕ੍ਰਿਤ—*ਜੈਅੰਤੀ*
ਤਾਮਿਲ—*ਅਰੀਵਲ—ਮਾਨਾਈ ਪੂੰਡੂ*
ਤੇਲਗੂ—*ਚਿਰੂਬੇਂਡਾ*

ਵਪਾਰਕ ਨਾਂ ਬੂਟੇ ਦੇ ਵਿਗਿਆਨਕ ਨਾਂ ਉੱਤੇ ਆਧਾਰਿਤ ਹੈ। ਵਿਗਿਆਨਕ ਨਾਂ ਕਾਰਡੀਫੋਲੀਆ ਪੱਤਿਆਂ ਦੀ ਸ਼ਕਲ ਵੱਲ ਸੰਕੇਤ ਕਰਦਾ ਹੈ—ਭਾਵ ਦਿਲ ਦੀ ਸ਼ਕਲ ਵਰਗੇ।

**ਵਰਣਨ**

ਇਕ ਛੋਟੀ ਜਹੀ ਬਹੁ-ਸ਼ਾਖੀ ਝਾੜੀ; ਸਾਰਾ ਬੂਟਾ ਸਿਤਾਰਿਆਂ ਦੀ ਤਰ੍ਹਾਂ ਦੇ ਲੂੰਆਂ ਨਾਲ ਭਰਿਆ ਹੋਇਆ, ਪੱਤੇ 2-5 ਸੈਂਟੀਮੀਟਰ; ਅੰਡਾਕਾਰ ਜਾਂ ਗੋਲਾਕਾਰ, ਮੋਟੇ ਅਤੇ ਕਿਨਾਰਿਆਂ ਤੋਂ ਦੰਦਾਂ ਵਾਲੇ; ਪੱਤਾ-ਡੰਡੀਆਂ ਪੱਤੇ ਨਾਲੋਂ ਛੋਟੀਆਂ। ਫਲ 6-8 ਮਿਲੀਮੀਟਰ ਵਿਆਸ ਦੇ, 7 ਤੋਂ 10 ਹਿੱਸਿਆਂ ਵਿੱਚ ਵੰਡੇ ਹੋਏ, ਹਰ ਇਕ ਭਾਗ ਤਗੜਾ ਜਾਲੀ-ਰੂਪੀ ਅਤੇ ਸਿਰ ਉੱਤੇ ਦੋ ਉਭਰੇ ਹੋਏ ਕੰਡੇ।

**ਵੰਡ**

ਇਹ ਬੂਟਾ ਸਾਰੇ ਭਾਰਤ ਵਿੱਚ ਇਕ ਆਮ ਨਦੀਨ ਦੇ ਰੂਪ ਵਿੱਚ ਮਿਲਦਾ ਹੈ, ਆਮ ਤੌਰ ਉੱਤੇ ਵੀਰਾਨ ਥਾਵਾਂ ਉੱਤੇ ਅਤੇ ਖੁੱਲ੍ਹੇ ਝਾੜ-ਪੂੰਝ (ਵਾਧੂ-ਜਿਹੇ) ਜੰਗਲਾਂ ਵਿੱਚ।

**ਦਵਾਈ ਅਤੇ ਇਸ ਦੇ ਗੁਣ**

ਸਾਰੇ ਦਾ ਸਾਰਾ ਬੂਟਾ ਹੀ ਦਵਾਈ ਵਿਚ ਵਰਤਿਆ ਜਾਂਦਾ ਹੈ।

ਇਹ ਇਕ ਸਾਧਾਰਣ ਪੌਸ਼ਟਿਕ ਅਤੇ ਕਾਮ-ਸ਼ਕਤੀ ਵਧਾਉਣ ਵਾਲੀ ਦਵਾਈ ਦੇ ਤੌਰ ਤੇ ਵਰਤਿਆ ਜਾਂਦਾ ਹੈ। ਇਹ ਗੁਣ ਖ਼ਾਸ ਤੌਰ ਤੇ ਇਸਦੇ ਬੀਜਾਂ ਵਿਚ ਦੱਸੇ ਜਾਂਦੇ ਹਨ। ਇਸਦੀ ਜੜ੍ਹ ਦਾ ਅਦਰਕ ਨਾਲ ਮਿਲਾ ਕੇ ਬਣਾਇਆ ਦੁਸ਼ਾਂਦਾ ਕਈ ਕਿਸਮ ਦੇ ਬੁਖ਼ਾਰਾਂ ਵਿੱਚ ਫਾਇਦੇਮੰਦ ਸਮਝਿਆ ਜਾਂਦਾ ਹੈ। ਜੜ੍ਹਾਂ ਦੀ ਛਾਲ ਦਾ ਪਾਊਡਰ (ਇਕੱਲਾ ਜਾਂ ਦੁੱਧ ਅਤੇ ਚੀਨੀ ਨਾਲ) ਔਰਤਾਂ ਦੀਆਂ ਕਈ ਬਿਮਾਰੀਆਂ ਵਿੱਚ ਦਿਤਾ ਜਾਂਦਾ ਹੈ। ਖਾਸ ਕਰਕੇ ਲਕੋਰੀਆ ਅਤੇ ਤਣਾਅ ਵਾਲੀਆਂ ਹਾਲਤਾਂ ਵਿੱਚ। ਜੜ੍ਹਾਂ ਦਾ ਰਸ ਜ਼ਖ਼ਮਾਂ ਦੇ ਛੇਤੀ ਭਰਨ ਵਿੱਚ ਸਹਾਇਕ ਹੁੰਦਾ ਹੈ। ਜੜ੍ਹਾਂ ਦਾ ਛਿਲਕਾ ਤਿਲਾਂ ਦੇ ਤੇਲ ਅਤੇ ਦੁੱਧ ਨਾਲ ਦਿੱਤਿਆਂ ਚਿਹਰੇ ਦੇ ਲਕਵੇ ਨੂੰ ਠੀਕ ਕਰਨ ਵਿੱਚ ਅਸਰਦਾਰ ਹੁੰਦਾ ਹੈ।

ਇਸ ਬੂਟੇ ਦੇ ਬੀਜ ਗੋਨੋਰੀਆ ਅਤੇ ਢਿੱਡ ਦੇ ਦਰਦਾਂ ਵਿੱਚ ਫਾਇਦੇਮੰਦ ਹੁੰਦੇ ਹਨ।

**ਹੋਰ ਜਾਤੀਆਂ**

ਇਸ ਪਰਜਾਤੀ ਦੇ ਕੁਝ ਹੋਰ ਮਹੱਤਵਪੂਰਣ ਦਵਾਈ ਵਾਲੇ ਬੂਟੇ ਹਨ :

ਸਾਈਡਾ ਐਕੁਇਟਾ ਬਰਮ. ਐਫ (ਬੰਗਲਾ, ਹਿੰਦੀ—ਬਨਮੇਥੀ, ਸੰਸਕ੍ਰਿਤ—ਬਾਲਾ, ਤਾਮਿਲ—ਮਲਾਈਤੰਗੀ)। ਇਸ ਦੀਆਂ ਜੜ੍ਹਾਂ ਨਰਵਸ ਤੰਤੂਆਂ ਅਤੇ ਪਿਸ਼ਾਬ ਦੀਆਂ ਬਿਮਾਰੀਆਂ, ਬੁਖ਼ਾਰ ਅਤੇ ਪੇਟ ਦੀਆਂ ਤਕਲੀਫਾਂ ਵਿੱਚ ਫਾਇਦੇਮੰਦ ਸਮਝੀਆਂ ਜਾਂਦੀਆਂ ਹਨ। ਪੱਤਿਆਂ ਵਿੱਚ ਵੀ ਦਵਾਈ ਵਾਲੇ ਗੁਣ ਹੁੰਦੇ ਹਨ।

ਸਾਈਡਾ ਸਪਾਈਨੋਜ਼ਾ ਐਲ. (ਹਿੰਦੀ—ਗੁਲਸਕਰੀ, ਸੰਸਕ੍ਰਿਤ—ਨਾਗਬਾਲਾ)।

ਇਸ ਬੂਟੇ ਦੀਆਂ ਜੜ੍ਹਾਂ ਅਤੇ ਜੜ੍ਹਾਂ ਦੀ ਛਾਲ ਮਸਾਨੇ ਦੀ ਬੇਚੈਨੀ ਵਿੱਚ ਰਾਹਤ ਦੇਣ ਵਾਲੀ ਦਵਾਈ ਦੇ ਤੌਰ ਉਤੇ ਵਰਤੀਆਂ ਜਾਂਦੀਆਂ ਹਨ। ਇਹ ਇਕ ਪੌਸ਼ਟਿਕ ਹੈ ਅਤੇ ਗੋਨੋਰੀਆ ਅਤੇ ਬੁਖ਼ਾਰਾਂ ਵਿੱਚ ਵੀ ਵਰਤਿਆ ਜਾਂਦਾ ਹੈ। ਇਸਦੇ ਪੱਤੇ ਵੀ ਦਵਾਈ ਦੇ ਗੁਣਾਂ ਵਾਲੇ ਹਨ।

# 71. ਕੰਟਕਾਰੀ (ਕੰਡਿਆਰੀ, ਮੋਕਰਾਇਨ)

ਸੋਲਾਨਮ ਸੁਰਾਟੈਂਸੇ ਬਰਮ. ਐਫ

ਸਿਨ ਐਸ. ਜੈਂਥੋਕਾਰਪਮ ਸ਼ਰਾਦ. ਐਂਡ ਵੈਂਡਲ **ਪਲੇਟ VII**

ਕੁਲ : ਸੋਲਾਨੇਸੀ

*ਭਾਰਤੀ ਨਾਮ* : ਹਿੰਦੀ—*ਕਟੇਰੀ, ਰਿੰਗਨੀ*

ਅਸਾਮੀ—*ਕਟਸਰੈਯਾ*

ਬੰਗਲਾ—*ਕੰਟਕਾਰੀ*

ਗੁਜਰਾਤੀ—*ਭੋਇਆਰਿੰਗਨੀ, ਕੰਟਕਰੀ*

ਕੱਨੜ—*ਰਾਮਗੁੱਲਾ*

ਮਰਾਠੀ—*ਭੂਈ ਰਿੰਗਨੀ*

ਉੜੀਆ—*ਬਰਿਹਤਬੈਂਗਨੀ*

ਪੰਜਾਬੀ—*ਕੰਡਿਆਰੀ, ਮੋਕਰਾਇਨ*

ਸੰਸਕ੍ਰਿਤ—*ਕੰਟਕਾਰੀ*

ਤਾਮਿਲ—*ਕੰਡਨਕਠੀਰੀ*

ਤੇਲਗੂ—*ਚਲਨਮੁਲਾਗਾ, ਨੀਲਾਮੁਲਕਾ*

ਵਪਾਰਕ ਨਾਂ ਕੰਟਕਾਰੀ ਬੂਟੇ ਦੇ ਭਾਰਤੀ ਨਾਵਾਂ ਤੇ ਆਧਾਰਿਤ ਹੈ।

**ਵਰਣਨ**

ਕੰਡਿਆਂ ਨਾਲ ਭਰੀ ਹੋਈ ਇਕ ਬਹੁ-ਸ਼ਾਖਾਵਾਂ ਵਾਲੀ ਬੂਟੀ ਆਮ ਤੌਰ ਤੇ ਫੈਲੀ ਅਤੇ ਪਸਰੀ ਹੋਈ। ਨਵੀਆਂ ਟਹਿਣੀਆਂ ਸਿਤਾਰਿਆਂ ਵਰਗੇ ਬਰੀਕ-ਬਰੀਕ ਲੂੰਆਂ ਨਾਲ ਢਕੀਆਂ ਹੋਈਆਂ। ਕੰਡੇ ਪੀਲੇ, ਚਮਕਦਾਰ, ਤਕਰੀਬਨ 1.5 ਸੈਂਟੀਮੀਟਰ ਲੰਬੇ। ਪੱਤੇ 10 ਸੈਂਟੀਮੀਟਰ ਤਕ ਲੰਬੇ, ਇਹਨਾਂ ਦੇ ਕੇਂਦਰੀ ਨਾੜੀ ਅਤੇ ਦੂਜੀਆਂ ਨਾੜਾਂ ਤਿੱਖੇ, ਪੀਲੇ ਕੰਡਿਆਂ ਵਾਲੀਆਂ। ਫੁੱਲ ਜਾਮਣੀ, ਤਕਰੀਬਨ 2 ਸੈਂਟੀਮੀਟਰ ਲੰਬੇ, ਥੋੜ੍ਹੇ ਜਹੇ, ਗੁੱਛਿਆਂ ਵਿਚ ਪੱਤਿਆਂ ਦੇ ਉਲਟ ਪਾਸੇ ਲਗੇ ਹੋਏ। ਫਲ 1.5–2 ਸੈਂਟੀਮੀਟਰ, ਗੋਲ, ਪੀਲੇ ਅਤੇ ਹਰੀਆਂ ਨਸਾਂ ਵਾਲੇ।

**ਵੰਡ**

ਇਹ ਬੂਟਾ ਸਾਰੇ ਭਾਰਤ ਵਿਚ ਮਿਲਦਾ ਹੈ। ਆਮ ਤੌਰ ਉਤੇ ਵੀਰਾਨ ਥਾਵਾਂ, ਸੜਕ




ਚਿੱਤਰ 20. ਕੰਟਕਾਰੀ (ਸੋਲਾਨਮ ਸੁਗਟੈਂਸੇ)

ਦੇ ਕਿਨਾਰਿਆਂ ਅਤੇ ਵਾਧੂ ਖੁੱਲ੍ਹੀਆਂ ਥਾਵਾਂ ਉਤੇ।

**ਦਵਾਈ ਅਤੇ ਇਸ ਦੇ ਗੁਣ**

ਇਸ ਬੂਟੇ ਦੀਆਂ ਸੁੱਕੀਆਂ ਜੜ੍ਹਾਂ ਦਵਾਈ ਹਨ।

ਇਹ ਦਵਾਈ ਖਾਂਸੀ, ਦਮਾਂ, ਛਾਤੀ (ਸੀਨੇ) ਦੇ ਦਰਦ ਅਤੇ ਖ਼ਾਸ ਕਿਸਮ ਦੇ ਬੁਖ਼ਾਰਾਂ ਵਿਚ ਵਰਤੀ ਜਾਂਦੀ ਹੈ। ਇਸ ਨਾਲ ਪਿਸ਼ਾਬ ਖੁੱਲ੍ਹ ਕੇ ਆਉਂਦਾ ਹੈ ਅਤੇ ਇਹ ਮਸਾਨੇ ਵਿੱਚ ਇਕੱਠੇ ਹੋਏ ਮਲ ਅਤੇ ਪੱਥਰੀ ਵਿੱਚ ਲਾਭਦਾਈ ਸਮਝੀ ਜਾਂਦੀ ਹੈ।

ਇਸਦੇ ਫਲਾਂ ਅਤੇ ਕਰੂੰਬਲਾਂ ਵਿੱਚ ਬੈਕਟੀਰੀਆ-ਨਾਸ਼ਕ ਗੁਣਾਂ ਦਾ ਪ੍ਰਯੋਗਾਂ ਰਾਹੀਂ ਪਤਾ ਲੱਗਿਆ ਹੈ। ਇਸਦੇ ਫਲ ਬਹੁਤ ਸਾਰੀਆਂ ਬਿਮਾਰੀਆਂ ਵਿੱਚ ਫਾਇਦੇਮੰਦ ਸਮਝੇ ਜਾਂਦੇ ਹਨ, ਜਿਵੇਂ ਕਿ ਗਲੇ ਦੀ ਖ਼ਰਾਬੀ, ਬਰਾਂਕਾਈਟਸ, ਮਾਸਪੇਸ਼ੀਆਂ ਦਾ ਦਰਦ, ਬੁਖ਼ਾਰ ਆਦਿ। ਇੰਡੀਅਨ ਫਾਰਮਾਸਿਊਟੀਕਲ ਕੋਡੈਕਸ ਜਾਂ ਫਾਰਮੋਕੋਪੀਆ ਆਫ਼ ਯੂਨਾਈਟਿਡ ਸਟੇਟ ਵਿੱਚ ਫਲਾਂ ਦੀ ਦਵਾਈ ਵਾਲੀ ਮਹੱਤਤਾ ਬਾਰੇ ਕੋਈ ਜ਼ਿਕਰ ਨਹੀਂ ਮਿਲਦਾ। ਇਸ ਦੀਆਂ ਟਹਿਣੀਆਂ ਅਤੇ ਪੱਤਿਆਂ ਦੇ ਗਰਭ-ਨਿਰੋਧਕ ਗੁਣਾਂ ਦੀ ਪਸ਼ੂਆਂ ਉਤੇ ਜਾਂਚ ਕੀਤੀ ਗਈ ਹੈ, ਇਹਨਾਂ ਵਿੱਚ ਵਿਸ਼ੇਸ਼ ਗਰਭ-ਨਿਰੋਧਕ ਗੁਣ ਨਹੀਂ ਮਿਲੇ। ਬੂਟੇ ਦੇ ਕਈ ਹਿੱਸੇ ਸੱਪ ਲੜਨ ਵਿੱਚ ਫਾਇਦੇਮੰਦ ਸਮਝੇ ਜਾਂਦੇ ਸਨ ਪਰ ਪ੍ਰਯੋਗਾਂ ਨੇ ਬੂਟੇ ਦੀ ਇਸ ਤਰ੍ਹਾਂ ਦੀ ਵਰਤੋਂ ਨੂੰ ਸਾਬਿਤ ਨਹੀਂ ਕੀਤਾ।

(ਬਸਤਰ ਦੇ ਕਬੀਲਿਆਂ ਦੇ ਲੋਕ ਕੁੱਟੇ ਫਲਾਂ ਦੇ ਰਸ ਦੁਖਦੇ ਕੰਨਾਂ ਵਿੱਚ ਪਾਉਂਦੇ ਹਨ।)

**ਹੋਰ ਫਾਇਦੇ**

ਚੰਗੀ ਤਰ੍ਹਾਂ ਸਾਫ਼ ਕੀਤੇ ਨਰਮ ਪੱਤੇ ਤੇ ਫਲ ਖਾਧੇ ਜਾਂਦੇ ਹਨ।

**ਹੋਰ ਜਾਤੀਆਂ**

ਸੋਲਾਨਮ ਨਾਈਗਰਮ ਐਲ. (ਬਲੈਕ-ਨਾਈਟਸ਼ੇਡ; ਬੰਗਲਾ—ਗੁਰਕਾਮਾਈ, ਕਾਕਮਚੀ; ਹਿੰਦੀ—ਘਾਮਾਈ, ਮਕੋ; ਕੱਨੜ—ਕੱਚੀ ਗਿਦਾ, ਕਾਰੀ; ਪੰਜਾਬੀ—ਪੀਲਕ) ਬਹੁਤ ਸਾਰੀਆਂ ਭਾਰਤੀ ਦਵਾਈਆਂ ਦਾ ਮਹੱਤਵਪੂਰਣ ਹਿੱਸਾ ਹੈ। ਪਾਣੀ ਵਿੱਚ ਉਬਾਲ ਕੇ ਇਹ ਮਰੋੜਾਂ, ਪੇਟ ਦੀਆਂ ਤਕਲੀਫ਼ਾਂ ਅਤੇ ਬੁਖ਼ਾਰਾਂ ਵਿੱਚ ਵਰਤੀ ਜਾਂਦੀ ਹੈ। ਇਹ ਪਿਸ਼ਾਬ ਲਿਆਉਂਦੀ ਹੈ। ਬੂਟੇ ਦਾ ਰਸ ਛਾਲਿਆਂ ਅਤੇ ਦੂਸਰੇ ਚਮੜੀ ਰੋਗਾਂ ਵਿੱਚ ਫਾਇਦੇਮੰਦ ਹੁੰਦਾ ਹੈ। ਇਸ ਦੇ ਫਲ ਜ਼ਿਆਦਾ ਮਹੱਤਵਪੂਰਣ ਹਨ, ਇਹ ਟਾਨਿਕ ਹਨ, ਕਬਜ਼ ਖੋਲ੍ਹਦੇ ਅਤੇ ਭੁੱਖ ਵਧਾਉਂਦੇ ਹਨ।

ਇਹ ਦਮਾਂ, ਚਰਮ ਰੋਗ, ਪਿਸ਼ਾਬ ਰਾਹੀਂ ਮਵਾਦ ਆਉਣਾ, ਬਹੁਤ ਪਿਆਸ ਆਦਿ ਬਿਮਾਰੀਆਂ ਵਿੱਚ ਫਾਇਦੇਮੰਦ ਹੁੰਦੇ ਹਨ। ਹਰੇ ਫਲ ਪੀਸ ਕੇ ਦੰਦ ਉੱਪਰ ਲਾਏ ਜਾਂਦੇ ਹਨ।

ਇਸ ਜੀਨਸ ਦੀਆਂ ਦੂਜੀਆਂ ਮਹੱਤਵਪੂਰਣ ਜਾਤੀਆਂ ਜਿਨ੍ਹਾਂ ਵਿੱਚ ਦਵਾਈ ਵਾਲੇ ਗੁਣ ਸਮਝੇ ਜਾਂਦੇ ਹਨ—ਉਹ ਹਨ : ਐਸ. ਡਲਕਾਮਾਰਾ ਐਲ. (ਬਿਟਰ ਨਾਈਟ ਸ਼ੇਡ, ਸੰਸਕ੍ਰਿਤ—ਕਾਕਾਮਚੀ), ਐਸ. ਫੈਰੋਕਸ ਐਲ. (ਬੰਗਲਾ, ਹਿੰਦੀ—ਰਾਮਬੈਂਗਨ; ਸੰਸਕ੍ਰਿਤ—ਚੰਦਰ-ਪੁਸ਼ਪਾ), ਐਸ. ਇਨਾਕਨਮ ਐਲ. (ਚਿੱਤਰ 20, ਹਿੰਦੀ—ਗਗ਼ਲੀਭਾਟਾ, ਅਸਿੰਦ) ਅਤੇ ਐਸ. ਇੰਡੀਕਮ ਐਲ. (ਬੰਗਲਾ—ਤੀਤਾ-ਭੇਕੁਰੀ, ਸੰਸਕ੍ਰਿਤ—ਬਰਿਹਾਤਿਕਾ)

ਥੋੜ੍ਹਾ ਸਮਾਂ ਪਹਿਲਾਂ, ਐਸ. ਵਾਇਰਸ ਡੁਨਲ ਤੋ ਸੋਲਾਸੋਡੀਨ ਰਸਾਇਣ ਦੇ ਸਰੋਤ ਵਜੋਂ ਕਾਫੀ ਪ੍ਰਸਿੱਧੀ ਹਾਸਲ ਕਰ ਲਈ ਹੈ।

### ਖੇਤੀ ਅਧੀਨ ਜਾਤੀਆਂ

ਇਥੇ ਬਤਾਊਂ (ਸੋਲਾਨਮ ਮੈਲੋਂਜਨਾ ਐਲ.) ਦਾ ਜ਼ਿਕਰ ਜ਼ਰੂਰੀ ਹੈ ਕਿਉਂਕਿ ਇਹ ਵੀ ਇਸੇ ਪ੍ਰਜਾਤੀ ਨਾਲ ਸੰਬੰਧਿਤ ਹੈ ਅਤੇ ਇਸ ਵਿੱਚ ਵੀ ਕੁਝ ਦਵਾਈ ਵਾਲੇ ਗੁਣ ਹਨ। ਬਤਾਊਂ ਦੇ ਕੱਚੇ ਫਲ, ਦਿਲ ਨੂੰ ਤਾਕਤ ਦੇਣ ਵਾਲੇ, ਭੁੱਖ ਵਧਾਉਣ ਵਾਲੇ ਹੁੰਦੇ ਹਨ ਅਤੇ ਇਹ ਖ਼ੂਨ ਵਧਾਉਂਦੇ ਹਨ। ਪੱਕੇ ਫਲ ਕਬਜ਼ਕੁਸ਼ਾ ਹਨ ਪਰ ਪਿੱਤ ਵਧਾਉਂਦੇ ਹਨ। ਇਸਦੇ ਪੱਤਿਆਂ ਦਾ ਲੇਪ ਸਿਫਲਿਸ ਦੇ ਜ਼ਖ਼ਮਾਂ ਉਪਰ ਲਾਇਆ ਜਾਂਦਾ ਹੈ; ਇਸ ਰੋਗ ਵਿੱਚ ਜੜ੍ਹਾਂ ਦਾ ਦੁਸ਼ਾਂਦਾ ਵੀ ਦਿੱਤਾ ਜਾਂਦਾ ਹੈ।

ਆਲੂ (ਸੋਲਾਨਮ ਟਿਊਬਰੋਸਮ ਐਲ.) ਵਿੱਚ ਵੀ ਕੁਝ ਦਵਾਈ ਵਾਲੇ ਗੁਣ ਹਨ। ਪਾਣੀ, ਜਿਸ ਵਿੱਚ ਆਲੂ ਉਬਾਲੇ ਹੋਣ, ਫੋੜੇ ਫਿੰਨਸੀਆਂ, ਚਮੜੀ ਦੇ ਰੋਗ ਅਤੇ ਜਲੇ ਉਪਰ ਲਾਇਆ ਜਾਂਦਾ ਹੈ। ਆਲੂਆਂ ਦਾ ਆਟਾ ਕੁਝ ਮਲ੍ਹਮਾਂ ਅਤੇ ਗੋਲੀਆਂ ਆਦਿ ਬਣਾਉਣ ਲਈ ਵਰਤਿਆ ਜਾਂਦਾ ਹੈ।

### ਨਵੀਆਂ ਨਸਲਾਂ ਦਾ ਪ੍ਰਵੇਸ਼

ਇਸ ਜੀਨਸ ਦੀਆਂ ਕੁਝ ਵਿਦੇਸ਼ੀ ਜਾਤੀਆਂ ਜਿਵੇਂ ਕਿ ਸੋਲਾਨਮ ਐਵੀਕਲੇਅਰ ਫੋਰਸਟ ਐਫ. ਨੂੰ ਕਸ਼ਮੀਰ ਵਿੱਚ ਬੀਜਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਸ ਵਿਚੋਂ ਸੋਲਾਸੋਡੀਨ ਨਿਕਲਦੀ ਹੈ ਜੋ ਜਿਨਸੀ (ਸੈਕਸ) ਹਾਰਮੋਨ ਬਣਾਉਣ ਲਈ ਵਰਤੀ ਜਾਂਦੀ ਹੈ।

# 72. ਕਰਾਇਆ

ਸਟੱਰਕੁਲੀਆ ਯੂਰੇਨਸ. ਰਾਕਸਬ.

*ਕੁਲ* : ਸਟੱਰਕੂਲੇਸੀ

*ਭਾਰਤੀ ਨਾਮ* : ਹਿੰਦੀ—*ਗੁਲੂ, ਕਰਾਏ, ਕੁੱਲੂ*
ਗੁਜਰਾਤੀ—*ਕਡਾਇਓ, ਕੰਦੋਲ*
ਕੱਨੜ—*ਕੇਨਪੁਡਾਲੇ*
ਮਲਿਆਲਮ—*ਥੋਂਡੀ*
ਮਰਾਠੀ, ਪੰਜਾਬੀ—*ਕੁਲੂ*
ਮਰਾਠੀ—*ਪੰਡਰੂਕ*
ਉੜੀਆ—*ਗਰਿੰਡੋਲਾ*
ਤਾਮਿਲ—*ਵੱਲਾਈਪੁਤਾਈ*
ਤੇਲਗੂ—*ਪੋਨਾਕੂ*

(ਸੰਥਾਲ ਪਰਸਨਾ—*ਟੈਲੈਚ*)

ਵਪਾਰਕ ਨਾਂ, ਕਰਾਇਆ, ਸਥਾਨਕ ਭਾਰਤੀ ਨਾਂ ਉਤੇ ਆਧਾਰਿਤ ਹੈ।

**ਵਰਣਨ**

ਦਰਮਿਆਨੇ ਕੱਦ ਦਾ ਇਕ ਪੱਤਝੜੀ ਰੁੱਖ, ਜੰਗਲ ਵਿੱਚ ਇਹ ਆਪਣੀ ਚਿੱਟੀ ਅਤੇ ਹਰੀ ਚਿੱਟੀ, ਚਮਕਦਾਰ, ਕੂਲੀ ਅਤੇ ਕਾਗਜ਼ੀ ਛਿਲ ਕਰ ਕੇ ਨਿਵੇਕਲਾ ਦਿਸਦਾ ਹੈ। ਟਹਿਣੀਆਂ ਦੇ ਸਿਰਿਆਂ ਉਤੇ ਪੱਤਿਆਂ ਦਾ ਝੁੰਡ; ਪੱਤੇ ਵੱਡੇ, 20-40 ਸੈਂਟੀਮੀਟਰ ਵਿਆਸ, ਹਲਕੇ ਹਲਕੇ 5 ਹਿੱਸਿਆਂ ਵਿੱਚ ਕੱਟੇ, ਹੇਠੋਂ ਬਹੁਤ ਸੰਘਣੇ ਲੂੰਆਂ ਵਾਲੇ। ਫੁੱਲ ਪੀਲੇ ਭੂਰੇ, ਛੋਟੇ ਬਹੁਤ ਸਾਰੇ ਸੰਘਣੇ ਲੂੰਆਂ ਵਾਲੇ, ਸਿੱਧੇ ਗੁੱਛਿਆਂ ਵਿੱਚ। ਫਲ 4-5 ਵੱਡੇ, ਮੋਟੇ, ਲਾਲ ਕਾਰਪੇਲ (ਅੰਡਪ) ਵਾਲੇ ਅਤੇ ਸੰਘਣੇ ਸੂਈ ਨੁਮਾ ਚੁਭਣ ਵਾਲੇ ਕੰਡਿਆਂ ਨਾਲ ਢੱਕੇ ਹੋਏ।

**ਵੰਡ**

ਇਹ ਦਰਖ਼ਤ ਗਰਮ ਹਿਮਾਲਿਆ ਅਤੇ ਪੂਰਬੀ, ਮੱਧ ਦੱਖਣੀ ਭਾਰਤ ਵਿੱਚ, ਆਮ ਤੌਰ ਤੇ ਖੁਸ਼ਕ ਅਤੇ ਮਿਲੇ ਜੁਲੇ ਪੱਤਝੜੀ ਵਣਾਂ ਵਿੱਚ ਪਾਇਆ ਜਾਂਦਾ ਹੈ।

### ਦਵਾਈ ਅਤੇ ਇਸ ਦੇ ਗੁਣ

ਤਣੇ ਵਿਚੋਂ ਨਿਕਲਣ ਵਾਲੀ ਗੂੰਦ ਦਵਾਈ ਦੇ ਗੁਣਾਂ ਵਾਲੀ ਹੁੰਦੀ ਹੈ, ਇਸਨੂੰ ਕਰਾਇਆ ਗੰਮ ਜਾਂ ਕਦੀਰਾ ਗੰਮ ਕਹਿੰਦੇ ਹਨ।

ਗੂੰਦ ਇਕ ਕਬਜ਼-ਕੁਸ਼ਾ ਦੇ ਤੌਰ ਤੇ ਵਰਤੀ ਜਾਂਦੀ ਹੈ। ਕਰਾਇਆ ਗੂੰਦ ਦਾ ਚਮੜੀ ਉਤੇ ਅਸਰ ਟਰਾਗਾਕੈਂਥ ਗੂੰਦ ਨਾਲੋਂ ਵੀ ਨਰਮ ਹੁੰਦਾ ਹੈ।

ਗਲੇ ਦੇ ਦਰਦ, ਦੰਦਾਂ ਦੇ ਜਬਾੜੇ ਜੋੜਨ ਵਾਲੇ ਪਾਊਡਰਾਂ ਵਿੱਚ ਕਰਾਇਆ ਗੂੰਦ ਨੂੰ ਟਰਾਗਾਕੈਂਥ ਗੂੰਦ ਦੀ ਥਾਂ ਵਰਤਿਆ ਜਾਂਦਾ ਹੈ। ਇਹ ਗਲੇ ਦੇ ਦਰਦ ਅਤੇ ਖਾਂਸੀ ਵਿੱਚ ਚੂਸਣ ਵਾਲੀ ਗੋਲੀਆਂ ਵਿੱਚ ਅਤੇ ਲੇਪ ਦੇ ਤੌਰ ਤੇ ਵਰਤੀ ਜਾਂਦੀ ਹੈ।

(ਬਸਤਰ ਦੇ ਕਬੀਲਿਆਂ ਦੇ ਲੋਕ ਇਸ ਰੁੱਖ ਦੀ ਛਾਲ ਨੂੰ ਕੁੱਟ ਕੇ ਉਹਨਾਂ ਔਰਤਾਂ ਨੂੰ ਖੁਆਉਂਦੇ ਹਨ ਜਿਨ੍ਹਾਂ ਨੂੰ ਬੱਚਾ ਹੋਣ ਵਾਲਾ ਹੁੰਦਾ ਹੈ। ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਹ ਬੱਚੇ ਦੇ ਪੈਦਾ ਹੋਣ ਵਿੱਚ ਸਹਾਇਤਾ ਕਰਦਾ ਹੈ।)

### ਹੋਰ ਵਰਤੋਂ

ਇਸ ਰੁੱਖ ਦੀ ਲੱਕੜੀ ਘਰਾਂ ਦੇ ਫੁਟਕਲ ਸਮਾਨ ਬਣਾਉਣ ਲਈ ਵਰਤੀ ਜਾਂਦੀ ਹੈ, ਜਿਵੇਂ ਕਿ ਦਰਵਾਜ਼ੇ, ਕਿਸ਼ਤੀਆਂ, ਨੱਕਾਸ਼ੀ ਵਾਲਾ ਸਮਾਨ, ਪੈਕਿੰਗ ਲਈ ਬਕਸੇ ਆਦਿ।

ਇਸ ਰੁੱਖ ਦੀ ਛਾਲ ਬਹੁਤ ਤਾਕਤਵਰ ਹੁੰਦੀ ਹੈ ਅਤੇ ਇਹ ਜ਼ਿਆਦਾਤਰ ਰੱਸੇ ਅਤੇ ਖੁਰਦਰਾ ਕੱਪੜਾ ਬਣਾਉਣ ਲਈ ਵਰਤੀ ਜਾਂਦੀ ਹੈ। ਰੁੱਖ ਦੇ ਬੀਜ ਖਾਣ ਯੋਗ ਹੁੰਦੇ ਹਨ, ਇਸਦੀ ਗੂੰਦ ਵੀ ਤਰੀਆਂ ਵਿੱਚ ਪਾ ਕੇ ਖਾਧੀ ਜਾਂਦੀ ਹੈ।

### ਹੋਰ ਜਾਤੀਆਂ

ਸਟਰਕੂਲੀਆ ਦੀਆਂ ਦੋ ਹੋਰ ਜਾਤੀਆਂ ਸਟਰਕੂਲੀਆਂ ਵਿਰੋਸਾ ਰਾਕਸਬ (ਹਿੰਦੀ—ਉਦਾਲ, ਉੜੀਆ—ਕੋਦਾਲੋ)। ਤਕਰੀਬਨ ਸਾਰੇ ਭਾਰਤ ਵਿੱਚ ਹੁੰਦੀ ਹੈ ਅਤੇ ਸਟਰਕੂਲੀਆ ਫੋਇਟਿਡਾ ਐਲ. (ਜੰਗਲੀ ਬਦਾਮ) ਦੱਖਣੀ ਭਾਰਤ ਵਿੱਚ ਹੋਣ ਵਾਲੀ ਇਸ ਜਾਤੀ ਤੋਂ ਦਵਾਈ ਦੇ ਗੁਣਾਂ ਵਾਲੇ ਪਦਾਰਥ ਮਿਲਦੇ ਹਨ।

ਸਟਰਕੂਲੀਆ ਵਿਰੋਸਾ ਦੇ ਤਲੇ ਦੀ ਛਿਲੜ ਤੋਂ ਮਿਲਣ ਵਾਲੀ ਗੂੰਦ ਨੂੰ ਟਰਾਂਗਾਕੈਂਥ ਦੀ ਗੂੰਦ ਦੀ ਥਾਂ ਵਰਤਿਆ ਜਾਂਦਾ ਹੈ। ਸਟਰਕੂਲੀਆ ਫੋਇਟਿਡਾ ਦੇ ਬੀਜਾਂ ਵਿੱਚੋਂ ਮਿਲਣ ਵਾਲਾ ਤੇਲ ਕਬਜ਼ਕੁਸ਼ਾ ਹੁੰਦਾ ਹੈ।

# 73. ਚਿਰੈਤਾ

ਸਵਰਸ਼ੀਆ ਚਿਰਾਇਤਾ (ਰਾਕਸਬ) ਕਾਰਸਟ

ਕੁਲ : ਜੈਨਸੀਅਨੇਸੀ

*ਭਾਰਤੀ ਨਾਮ* : ਹਿੰਦੀ—*ਚਿਰਾਇਤਾ*
ਬੰਗਲਾ—*ਚਿਰਾਤਾ*
ਗੁਜਰਾਤੀ—*ਕਿਰਾਤਾਤਿਕਤ*
ਕੰਨੜ—*ਨੀਲਾਬੇਵੂ*
ਮਰਾਠੀ—*ਚਿਰਾਗਿਤਾ*
ਸੰਸਕ੍ਰਿਤ—*ਕਿਰਾਤਾ-ਤਿਕਤਾ*
ਤਾਮਿਲ ਅਤੇ ਤੇਲਗੂ—*ਨੀਲਾ ਵੈਂਬੂ*

ਵਪਾਰਕ ਨਾਂ ਸਥਾਨਕ ਭਾਰਤੀ ਨਾਂ ਉਤੇ ਆਧਾਰਿਤ ਹਨ।

**ਵਰਣਨ**

ਤਕਰਬੀਨ 1.5 ਮੀਟਰ ਤੱਕ ਦੀ ਉਚਾਈ ਵਾਲੀ ਇਕ ਵਾਰਸ਼ਿਕ ਬੂਟੀ। ਪਤੇ ਇਕ ਦੂਜੇ ਦੇ ਸਾਹਮਣੇ ਜੋੜਿਆਂ ਵਿੱਚ, ਤਕਰੀਬਨ 10 ਸੈਂਟੀਮੀਟਰ ਲੰਬੇ, ਬਿਨਾ ਪੱਤਾ ਡੰਡੀ ਤੋਂ, ਸਿਰੇ ਤੋਂ ਤਿੱਖੀ ਨੋਕ ਵਾਲੇ। ਫੁੱਲ ਪੀਲੇ ਹਰੇ, ਜਾਮਣੀ ਭਾਅ ਮਾਰਦੇ, ਹਰ ਫੁੱਲ ਪੰਖੜੀ ਉਤੇ ਹਰੀਆਂ ਗੰਢਾਂ ਦਾ ਜੋੜਾ। ਫਲ ਅੰਡਾਕਾਰ, 6 ਮਿਲੀਮੀਟਰ ਜਾਂ ਉਸ ਤੋਂ ਜ਼ਿਆਦਾ ਲੰਬੇ।

**ਵੰਡ**

ਇਹ ਬੂਟਾ ਕਸ਼ਮੀਰ ਤੋਂ ਆਸਾਮ ਤੱਕ, 1200 ਤੋਂ 3000 ਮੀਟਰ ਤਕ ਦੀ ਉਚਾਈ ਉਤੇ ਸਾਰੇ ਮੱਧ-ਖੰਡੀ ਹਿਮਾਲਿਆਈ ਖੇਤਰਾਂ ਵਿੱਚ ਮਿਲਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਫੁੱਲ ਆਏ ਹੋਏ ਪੱਕੇ ਬੂਟੇ ਨੂੰ ਇਕੱਠਾ ਕਰ ਕੇ ਸੁਕਾਇਆਂ ਦਵਾਈ ਚਿਰੈਤਾ ਬਣਦੀ ਹੈ। ਚਿਰੈਤਾ ਆਪਣੇ ਕੌੜੇ, ਪੇਟ ਲਈ ਫਾਇਦੇਮੰਦ, ਬੁਖ਼ਾਰ ਉਤਾਰਣ ਵਾਲੇ ਅਤੇ ਕੀਟਨਾਸ਼ਕ ਗੁਣਾਂ ਕਰਕੇ ਮਸ਼ਹੂਰ ਹੈ। ਇਸਦੇ ਗੁਣ ਜੈਨਸੀਅਨ (ਜੈਨਸਿਆਨਾ ਕੁਰੋਆ) ਵਰਗੇ ਹਨ। ਇਹ ਬੁਖ਼ਾਰ, ਦਸਤਾਂ ਅਤੇ ਕਮਜ਼ੋਰੀ ਵਿੱਚ ਦਿੱਤਾ ਜਾਂਦਾ ਹੈ। ਇਹ

ਮਲੇਰੀਏ ਬੁਖ਼ਾਰ ਵਿੱਚ ਵੀ ਦਿੱਤਾ ਜਾਂਦਾ ਹੈ। ਹੁਣੇ ਜਹੇ ਕੀਤੇ ਪ੍ਰਯੋਗਾਂ ਨੇ ਇਸ ਬੂਟੇ ਦੇ ਬੁਖ਼ਾਰ ਉਤਾਰਣ ਦੇ ਗੁਣਾਂ ਦੀ ਪੁਸ਼ਟੀ ਨਹੀਂ ਕੀਤੀ।

**ਹੋਰ ਜਾਤੀਆਂ**

ਭਾਰਤ ਦੇ ਪਹਾੜੀ ਇਲਾਕਿਆਂ ਵਿੱਚ ਚਿਰੈਤਾ ਪਰਜਾਤੀ ਦੀਆਂ 7-8 ਜਾਤੀਆਂ ਮਿਲਦੀਆਂ ਹਨ ਜਿਹੜੀਆਂ ਕਿ ਚਿਰੈਤੇ ਦੀ ਤਰ੍ਹਾਂ ਵੀ ਵਰਤੀਆਂ ਜਾਂਦੀਆਂ ਹਨ।

ਇਸ ਬੂਟੇ ਦੀ ਖੇਤੀ ਵਧਾਉਣ ਦੀ ਸਿਫਾਰਿਸ਼ ਕੀਤੀ ਗਈ ਹੈ। ਕਸ਼ਮੀਰ, ਹਿਮਾਚਲ ਪ੍ਰਦੇਸ਼, ਪੰਜਾਬ, ਉੱਤਰ ਪ੍ਰਦੇਸ਼ ਅਤੇ ਅਸਾਮ ਤੱਕ ਹਿਮਾਲਿਆ ਦੀਆਂ ਉੱਚੀਆਂ ਪਹਾੜੀਆਂ ਉਤੇ ਸਵਰਸ਼ੀਆ ਚਿਰਾਇਤਾ ਦੀ ਖੇਤੀ ਲਈ ਸਿਫਾਰਿਸ਼ ਕੀਤੀ ਗਈ ਹੈ।

# 74. ਲੋਧ

ਸਿੰਪਲੋਕੋਸ ਸੇਸਮੋਸਾ ਰਾਕਸਬ

*ਕੁਲ* : ਸਿੰਪਲੋਕੋਸੀ

*ਭਾਰਤੀ ਨਾਮ* : ਹਿੰਦੀ—*ਲੋਧ*
ਅਸਾਮੀ—*ਡੀਂਗ ਲਮਾਰੀ, ਲਾਪੇਂਗ-ਡਾਂਗ*
ਬੰਗਲਾ—*ਲੋਧ*
ਗੁਜਰਾਤੀ—*ਲੋਦਰਾ*
ਮਰਾਠੀ, ਸੰਸਕ੍ਰਿਤ—*ਲੋਧਰਾ*
ਤੇਲਗੂ—*ਲੋਡੁੱਗੂ*

(ਸਿੰਘਭੂਮ—*ਲੁਧਮ-ਦਾਰੂ*)

ਸੰਸਕ੍ਰਿਤ ਨਾਮ ਲੋਧਰਾ ਇਸ ਗੱਲ ਦਾ ਸੂਚਕ ਹੈ ਕਿ ਇਹ ਅੱਖਾਂ ਵਿੱਚ ਰਿਸਾਅ ਰੋਕਦਾ ਹੈ।

**ਵਰਣਨ**

ਤਕਰੀਬਨ 6 ਮੀਟਰ ਉਚਾ ਇਕ ਛੋਟਾ ਦਰਖ਼ਤ। ਪੱਤੇ 8-20 ਸੈਂਟੀਮੀਟਰ ਲੰਬੇ, ਗੂੜ੍ਹੇ ਹਰੇ, ਚਮੜੇ ਵਰਗੇ, ਆਮ ਤੌਰ ਤੇ ਸਿਰੇ ਤੋਂ ਨੋਕਦਾਰ, ਕਿਨਾਰੇ ਸਾਬਤ ਜਾਂ ਦੰਦੇਦਾਰ। ਪੱਤਾ ਡੰਡੀ ਛੋਟੀ, ਤਕਰੀਬਨ 8-20 ਮਿਲੀਮੀਟਰ ਲੰਬੀ, ਫੁੱਲ ਛੋਟੇ, ਤਕਰੀਬਨ 1.2 ਸੈਂਟੀਮੀਟਰ ਵਿਆਸ ਦੇ, ਚਿੱਟੇ ਜਾਂ ਹਲਕੇ ਪੀਲੇ, ਪੱਤਿਆਂ ਦੀਆਂ ਜੜ੍ਹਾਂ ਵਿੱਚ ਛੋਟੇ-ਛੋਟੇ ਝੁੰਡਾਂ ਵਿੱਚ। ਫਲ 1-1.3 ਸੈਂਟੀਮੀਟਰ ਲੰਬੇ, ਜਾਮਣੀ ਕਾਲੇ।

**ਵੰਡ**

ਇਹ ਰੁੱਖ ਮੈਦਾਨਾਂ ਅਤੇ ਪੂਰਬੀ ਅਤੇ ਕੇਂਦਰੀ ਭਾਰਤ ਦੀਆਂ ਹੇਠਲੀਆਂ ਪਹਾੜੀਆਂ ਵਿੱਚ ਪਾਇਆ ਜਾਂਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਰੁੱਖ ਦੀ ਤਾਜ਼ੀ ਲਾਹੀ ਛਾਲ ਦਵਾਈ ਹੈ।

ਇਹ ਦਵਾਈ ਹਾਜ਼ਮੇ ਦੀ ਖ਼ਰਾਬੀ, ਅੱਖਾਂ ਦੀਆਂ ਬਿਮਾਰੀਆਂ ਅਤੇ ਛਾਲਿਆਂ

ਵਿੱਚ ਲਾਭਦਾਇਕ ਹੁੰਦੀ ਹੈ। ਛਿਲੜ ਨੂੰ ਪਾਣੀ ਵਿੱਚ ਉਬਾਲ ਕੇ ਉਸ ਨਾਲ ਗਰਾਰੇ ਕਰਨ ਨਾਲ ਮਸੂੜਿਆਂ ਵਿੱਚੋਂ ਖ਼ੂਨ ਨਿਕਲਣਾ ਬੰਦ ਹੋ ਜਾਂਦਾ ਹੈ। ਇਸ ਤੋਂ ਬਣੇ ਲੇਪ ਜ਼ਖ਼ਮ ਉਤੇ ਲਗਾਇਆਂ ਜ਼ਖ਼ਮ ਛੇਤੀ ਪੱਕਦਾ ਹੈ। ਇਸਦੀ ਕਸੈਲੀ ਅਤੇ ਸੰਕੋਚਣ ਕਿਰਿਆ ਕਰਕੇ ਇਹ ਮਾਸਿਕ ਧਰਮ ਵਿੱਚ ਆਉਂਦੇ ਬਹੁਤੇ ਖ਼ੂਨ ਨੂੰ ਠੀਕ ਕਰਦੀ ਹੈ। ਇਨ੍ਹਾਂ ਸੰਕੋਚਣ ਵਾਲੇ ਗੁਣਾਂ ਕਰਕੇ ਇਹ ਜੁਲਾਬ ਠੀਕ ਕਰਨ ਵਿਚ ਵਰਤੀ ਜਾਂਦੀ ਹੈ। ਇਹ ਫੀਲ ਪਾਉਂ (ਸਲੀਪਦ) ਅਤੇ ਪਿਸ਼ਾਬ ਵਿੱਚ ਚਰਬੀ ਆਉਣ ਤੇ ਵੀ ਫਾਇਦੇਮੰਦ ਸਮਝੀ ਜਾਂਦੀ ਹੈ।

**ਹੋਰ ਜਾਤੀਆਂ**

ਇਸ ਪਰਜਾਤੀ ਦਾ ਇਕ ਹੋਰ ਬੂਟਾ ਸਿੰਪਲੋਕੋਸ ਪੈਨੀਕੁਲਾਟਾ ਵਾਲ (ਲੋਧ ਦੇ ਨਾਂ ਥੱਲੇ ਵਿਕਣ ਵਾਲਾ ਇੱਕ ਬੂਟਾ) ਹਿਮਾਲਿਆ ਵਿੱਚ ਪੰਜਾਬ ਤੋਂ ਅਸਾਮ ਤੱਕ ਪਾਇਆ ਜਾਂਦਾ ਹੈ। ਇਸਦੀ ਛਾਲ ਦੀ ਵਰਤੋਂ ਲੋਧ ਵਾਲੀ ਹੀ ਹੈ ਅਤੇ ਇਹ ਇਕ ਟਾਨਿਕ ਸਮਝਿਆ ਜਾਂਦਾ ਹੈ।

# 75. ਜਾਮਣ

ਸਾਈਜ਼ੀਜਿਅਮ ਕਿਊਮੀਨਾਈ (ਐਲ.) ਸਕੀਲਜ ਸਿਨ ਇਊਜੀਨੀਆ ਜੰਬੋਲਾਲਾ ਲੈਪ **ਚਿੱਤਰ 21**

*ਕੁਲ* : ਮਿਰਟੇਸੀ

*ਭਾਰਤੀ ਨਾਮ* : ਹਿੰਦੀ—*ਜਾਮਣ*
ਅਸਾਮੀ—*ਜਾਮੂ*
ਬੰਗਲਾ—*ਬੜਾ ਜਾਮ, ਜਾਮ, ਕਾਲਾ ਜਾਮ*
ਗੁਜਰਾਤੀ—*ਜੰਬੂ*
ਕੱਨੜ—*ਨੀਰੇਲ*
ਮਲਿਆਲਮ—*ਯਾਵੇਲ*
ਮਰਾਠੀ—*ਜਾਂਬਲ*
ਉੜੀਆ—*ਜਾਮੁਕ*
ਸੰਸਕ੍ਰਿਤ—*ਜੰਬੂਲ*
ਤਾਮਿਲ—*ਸੰਬਾਲ*

(ਲਲਿਤਪੁਰ ਯੂ. ਪੀ.—*ਕਾਠ ਜਾਮੁਣ*)

ਵਪਾਰਕ ਨਾਂ ਰੁੱਖ ਦੇ ਆਮ ਭਾਰਤੀ ਨਾਂ ਉਤੇ ਪਿਆ ਹੈ।

**ਵਰਣਨ**

ਇਕ ਵੱਡਾ ਸਦਾ ਬਹਾਰ ਰੁੱਖ, ਪੱਤੇ ਇਕ ਦੂਜੇ ਦੇ ਆਹਮਣੇ-ਸਾਹਮਣੇ, 8-20 ਸੈਂਟੀਮੀਟਰ ਲੰਬੇ, ਚਮੜੇ ਵਰਗੇ, ਕੂਲੇ, ਚਮਕਦਾਰ। ਫੁੱਲ ਛੋਟੇ, ਮਟਮੈਲੇ ਚਿੱਟੇ, ਵੱਡੇ-ਵੱਡੇ ਗੁੱਛਿਆਂ ਵਿੱਚ ਫਲ 1.5-4 ਸੈਂਟੀਮੀਟਰ ਲੰਬੇ, ਲੰਬੂਤਰੇ, ਕੱਚੇ ਪਿਆਜ਼ੀ ਰੰਗ ਦੇ, ਪੱਕੇ ਤਕਰੀਬਨ ਕਾਲੇ, ਰਸਦਾਰ। ਬੀਜ ਆਮ ਤੌਰ ਤੇ ਇਕ। ਫਲ ਆਮ ਤੌਰ ਤੇ ਐਵੇਂ ਹੀ ਖਾਧੇ ਜਾਂਦੇ ਹਨ। ਗੁਦੇ ਦਾ ਜਾਮਣੀ ਰੰਗ ਆਮ ਤੌਰ ਉਤੇ ਜੀਭ ਅਤੇ ਬੁੱਲ੍ਹਾਂ ਨੂੰ ਵੀ ਜਾਮਣੀ ਕਰ ਦਿੰਦਾ ਹੈ ਅਤੇ ਇਹ ਰੰਗ ਕਈ ਘੰਟੇ ਤੱਕ ਨਹੀਂ ਉਤਰਦਾ।

**ਵੰਡ**

ਇਹ ਰੁਖ ਬਹੁਤਾ ਸਿੱਲ੍ਹੇ ਪੱਤਝੜੀ ਜੰਗਲਾਂ ਵਿੱਚ ਹੁੰਦਾ ਹੈ ਅਤੇ ਬਹੁਤਾ ਆਮ ਵਗਦੇ



ਚਿੱਤਰ 21. ਜਾਮਣ (ਸਾਈਜ਼ੀਜਿਅਮ ਕਿਊਮੀਨਾਈ)

ਪਾਣੀ ਦੇ ਕਿਨਾਰੇ। ਬਹੁਤ ਖ਼ੁਸ਼ਕ ਇਲਾਕਿਆਂ ਵਿੱਚ ਇਹ ਜੰਗਲੀ ਤੌਰ ਉਤੇ ਉਗਿਆ ਨਹੀਂ ਮਿਲਦਾ। ਫਿਰ ਵੀ ਰਾਜਸਥਾਨ ਦੇ ਮਾਰੂਥਲਾਂ ਦੇ ਅੰਦਰ ਵੀ ਇਹ ਸੰਭਾਲੀਆਂ ਹੋਈਆਂ ਥਾਂਵਾਂ ਉਤੇ ਪਾਇਆ ਜਾਂਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਰੁੱਖ ਦੀ ਛਾਲ, ਫਲ ਅਤੇ ਬੀਜ ਦਵਾਈ ਦੇ ਤੌਰ ਤੇ ਵਰਤੇ ਜਾਂਦੇ ਹਨ। ਛਾਲ ਬਹੁਤ ਖ਼ੁਸ਼ਕ, ਕਸੈਲੀ ਅਤੇ ਸੰਕੁਚਿਤ ਕਰਨ ਵਾਲੇ ਗੁਣਾਂ ਵਾਲੀ ਹੁੰਦੀ ਹੈ ਅਤੇ ਇਹ ਗਲੇ ਦੀ ਖ਼ਰਾਬੀ, ਬਰਾਂਕਾਈਟਸ, ਦਮਾ, ਛਾਲਿਆਂ ਅਤੇ ਮਰੋੜਾਂ ਵਿੱਚ ਵਰਤੀ ਜਾਂਦੀ ਹੈ। ਇਹ ਖ਼ੂਨ ਨੂੰ ਸਾਫ਼ ਕਰਨ ਲਈ ਅਤੇ ਗਰਾਰੇ ਕਰਨ ਲਈ ਵੀ ਵਰਤੀ ਜਾਂਦੀ ਹੈ। ਦਸਤ ਲੱਗਣ ਦੀ ਹਾਲਤ ਵਿੱਚ ਛਿਲੜ ਦਾ ਤਾਜ਼ਾ ਰਸ ਬੱਕਰੀ ਦੇ ਦੁੱਧ ਨਾਲ ਦਿੱਤਾ ਜਾਂਦਾ ਹੈ।

ਬੀਜ ਸ਼ੱਕਰ ਰੋਗ ਵਿੱਚ ਬਹੁਤ ਫਾਇਦੇਮੰਦ ਹੁੰਦੇ ਹਨ। ਫਲਾਂ ਦੇ ਰਸ ਵਿੱਚ ਵੀ ਇਹ ਗੁਣ ਹੈ, ਪਰ ਬੀਜਾਂ ਤੋਂ ਬਣੀਆਂ ਦਵਾਈਆਂ ਦਾ ਅਸਰ ਜ਼ਿਆਦਾ ਚੰਗੀ ਤਰ੍ਹਾਂ ਨਜ਼ਰ ਆਉਂਦਾ ਹੈ। ਇਸਨੂੰ ਟੀਕੇ ਰਾਹੀਂ ਦਿੱਤਿਆਂ ਹੀ ਦਵਾਈ ਦਾ ਅਸਰ ਹੋਇਆ, ਖਾਧਿਆਂ ਨਹੀਂ।

ਇਹ ਦਵਾਈ ਸ਼ੱਕਰ ਰੋਗ ਵਿੱਚ ਬੀਜਾਸਾਲ (ਭਾਰਤੀ ਕਿਨੋ ਰੁੱਖ) ਨਾਲੋਂ ਵੱਧ ਅਸਰਦਾਇਕ ਹੈ।

**ਹੋਰ ਵਰਤੋਂ**

ਪੱਕਾ ਫਲ ਆਮ ਤੌਰ ਉਤੇ ਇੰਜ ਹੀ ਖਾਧਾ ਜਾਂਦਾ ਹੈ। ਲੱਕੜੀ ਫੁਟਕਲ ਕੰਮਾਂ ਲਈ ਵਰਤੀ ਜਾਂਦੀ ਹੈ।

**ਹੋਰ ਜਾਤੀਆਂ**

ਇਸ ਪਰਜਾਤੀ ਦੀ ਇਕ ਹੋਰ ਬਹੁਤ ਮਹੱਤਵਪੂਰਣ ਜਾਤੀ ਜੋ ਦਵਾਈਆਂ ਵਿੱਚ ਵਰਤੀ ਜਾਂਦੀ ਹੈ, ਉਹ ਹੈ ਸਾਈਜ਼ੀਜੀਅਮ ਐਰੋਮੈਟੀਕਮ (ਐਲ.) ਮੈਰ. ਐਂਡ ਪੇਰੀ (ਸਿਨ ਇਉਜੈਨੀਆ ਕੈਰੀਓਫਾਈਲੈਟਾ-ਥੁੰਬ; ਕਲੋਵ, ਹਿੰਦੀ ਵਿੱਚ ਲਵੰਗ ਜਾਂ ਲੌਂਗ)

ਲੌਂਗ, ਰੁੱਖ ਦੀਆਂ ਸੁੱਕੀਆਂ ਫਲ ਡੋਡੀਆਂ ਹਨ। ਇਹ ਤੇਜ਼ ਖ਼ੁਸ਼ਬੂਦਾਰ, ਉਤੇਜਕ ਅਤੇ ਹਾਜ਼ਮੇਦਾਰ ਹੁੰਦਾ ਹੈ। ਇਹ ਅਫਾਰਾ ਅਤੇ ਬਦਹਜ਼ਮੀ, ਜੀਅ ਮਤਲਾਉਣਾ ਅਤੇ ਉਲਟੀਆਂ ਲੱਗਣ ਤੇ ਵਰਤਿਆ ਜਾਂਦਾ ਹੈ।

ਲੌਂਗ ਦਾ ਤੇਲ ਐਂਟੀਸੈਪਟਿਕ (ਕੀਟਨਾਸ਼ਕ) ਅਤੇ ਚੀਜ਼ਾਂ ਦੀ ਸੰਭਾਲ (ਪ੍ਰਤੀਪਾਲਕ) ਕਰਨ ਲਈ ਵਰਤਿਆ ਜਾਂਦਾ ਹੈ। ਖਾਣ ਨਾਲ ਇਹ ਹਾਜ਼ਮੇਦਾਰ ਅਤੇ ਖਿਚਾਅ ਘਟਾਉਣ ਵਾਲਾ ਹੁੰਦਾ ਹੈ।

# 76. ਇਮਲੀ

ਟਾਮਾਰਿੰਡਸ ਇੰਡੀਕਾ ਐਲ. **ਚਿੱਤਰ 22**

ਕੁਲ : ਸੀਜ਼ਲਪੀਨੇਸੀ

*ਭਾਰਤੀ ਨਾਮ* : ਹਿੰਦੀ—*ਇਮਲੀ*
ਬੰਗਲਾ, ਗੁਜਰਾਤੀ—*ਅੰਬਲੀ, ਆਮਲੀ*
ਕੱਨੜ—*ਹੁਨਾਸੇਮਾਗ*
ਮਲਿਆਲਮ—*ਅਮਲਮ*
ਮਰਾਠੀ—*ਅੰਬਲੀ, ਚਿੰਚ*
ਉੜੀਆ—*ਤੇਂਤੁਲੀ*
ਸੰਸਕ੍ਰਿਤ—*ਅਮਲੀਕਾ*
ਤਾਮਿਲ—*ਪੁਲੀ*
ਤੇਲਗੂ—*ਚਿੰਟਾ*

ਵਪਾਰਕ ਨਾਂ ਰੁੱਖ ਦੇ ਅੰਗਰੇਜ਼ੀ ਨਾਂ ਉਤੇ ਪਿਆ ਹੈ।

**ਵਰਣਨ**

ਇਕ ਵੱਡਾ ਰੁੱਖ, ਪੱਤੇ ਸੰਜੁਕਤ, ਪੱਤੀਆਂ 10-20 ਜੋੜਿਆਂ ਵਿੱਚ, ਤਕਰੀਬਨ 1 ਸੈਂਟੀਮੀਟਰ ਲੰਬੀਆਂ। ਫੁੱਲ ਪਿਲੱਤਣ ਉਤੇ, ਲਾਲ ਧਾਰੀਆਂ ਵਾਲੇ, ਪੱਤੀਆਂ ਵਿਚਕਾਰ ਛੋਟੇ ਸਿੱਧੇ ਗੁੱਛੇ ਵਿੱਚ ਲੱਗੇ ਹੋਏ। ਫਲ 8 ਤੋਂ 20 ਸੈਂਟੀਮੀਟਰ ਲੰਬੇ, 2-3 ਸੈਂਟੀਮੀਟਰ ਚੌੜੇ, ਗੁੱਦੇਦਾਰ, ਥੱਲੇ ਨੂੰ ਲਟਕਦੇ ਭੂਰੇ ਰੰਗ ਦੇ; ਬੀਜ 3-12, ਗੂੜ੍ਹੇ ਭੂਰੇ, ਚਮਕਦਾਰ, ਫਲ ਦੇ ਗੁੱਦੇ ਅਤੇ ਰੇਸ਼ੇਦਾਰ ਪਦਾਰਥ ਵਿੱਚ ਗੱਡੇ ਹੋਏ, ਜਿਸ ਨੂੰ ਇਮਲੀ ਦਾ ਗੁੱਦਾ ਕਿਹਾ ਜਾਂਦਾ ਹੈ।

**ਵੰਡ**

ਇਹ ਰੁੱਖ ਆਮ ਤੌਰ ਉਤੇ ਭਾਰਤ ਦੇ ਕੇਂਦਰੀ ਅਤੇ ਦੱਖਣੀ ਹਿੱਸਿਆਂ ਵਿੱਚ ਹੁੰਦਾ ਹੈ ਅਤੇ ਸਾਰੇ ਦੇਸ਼ ਵਿੱਚ ਹੀ ਸੜਕਾਂ ਦੇ ਕਿਨਾਰੇ ਅਤੇ ਬਾਗ਼ਾਂ ਵਿੱਚ ਲਾਇਆ ਜਾਂਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਦੇ ਫਲਾਂ ਦਾ ਗੁੱਦਾ ਦਵਾਈ ਦੇ ਗੁਣਾਂ ਵਾਲਾ ਹੁੰਦਾ ਹੈ।




ਚਿੱਤਰ 22. ਇਮਲੀ (ਟਾਮਰਿੰਡਸ ਇੰਡੀਕਾ)

ਇਮਲੀ ਦਾ ਗੁੱਦਾ ਕਬਜ਼ਕੁਸ਼ਾ ਹੈ. ਇਸਨੂੰ ਪਾਣੀ ਵਿੱਚ ਭਿਉਂ ਕੇ ਇਕ ਤਾਜ਼ਗੀ ਦੇਣ ਵਾਲਾ ਪੇਅ ਬਣਦਾ ਹੈ, ਇਹ ਬੁਖ਼ਾਰ ਵਿੱਚ ਲਾਭਦਾਇਕ ਹੁੰਦਾ ਹੈ। ਕਬਜ਼ ਦੂਰ ਕਰਨ ਲਈ ਇਕ ਇਕੱਲਾ ਵੀ ਲਿਆ ਜਾਂਦਾ ਹੈ ਅਤੇ ਦੂਜੀਆਂ ਕਬਜ਼ ਦੂਰ ਕਰਨ ਵਾਲੀਆਂ ਦਵਾਈਆਂ ਦੇ ਨਾਲ ਵੀ। ਦੂਜੀਆਂ ਦਵਾਈਆਂ ਦੇ ਕਬਜ਼ਕੁਸ਼ਾ ਗੁਣਾਂ ਨੂੰ ਘਟਾ ਦਿੰਦਾ ਹੈ।

### ਹੋਰ ਵਰਤੋਂ

ਇਸ ਰੁੱਖ ਦੀ ਲੱਕੜ ਉਤੇ ਕੀੜਿਆਂ ਦਾ ਛੇਤੀ ਅਸਰ ਨਹੀਂ ਹੁੰਦਾ ਅਤੇ ਇਹ ਜ਼ਿਆਦਾਤਰ ਖੇਤੀ ਦੇ ਔਜ਼ਾਰ, ਘਰੇਲੂ ਵਸਤਾਂ ਅਤੇ ਫਰਨੀਚਰ ਆਦਿ ਬਣਾਉਣ ਲਈ ਵਰਤੀ ਜਾਂਦੀ ਹੈ। ਇਸ ਤੋਂ ਵਧੀਆ ਕਿਸਮ ਦਾ ਕੋਇਲਾ ਬਣਦਾ ਹੈ ਅਤੇ ਬਰੂਦ ਵਿੱਚ ਵਰਤਿਆ ਜਾਂਦਾ ਹੈ। ਪੱਤਿਆਂ ਵਿੱਚੋਂ ਪੀਲਾ ਰੰਗ ਨਿਕਲਦਾ ਹੈ। ਬੀਜਾਂ ਦਾ ਤੇਜ਼ਾਬੀ ਗੁੱਦਾ ਚਾਂਦੀ ਅਤੇ ਪਿੱਤਲ ਦੇ ਸਮਾਨ ਅਤੇ ਭਾਂਡੇ ਸਾਫ਼ ਕਰਨ ਦੇ ਕੰਮ ਆਉਂਦਾ ਹੈ। ਬੀਜ ਜੈਮ ਅਤੇ ਜੈਲੀ ਬਣਾਉਣ ਦੇ ਕੰਮ ਆਉਂਦੇ ਹਨ। ਬੀਜਾਂ ਦਾ ਪਾਊਡਰ ਕਈ ਕਿਸਮ ਦੇ ਕੱਪੜਿਆਂ ਨੂੰ ਕਲਫ਼ (ਮਾਵਾ) ਦੇਣ ਲਈ ਅਤੇ ਲੱਕੜੀ ਜੋੜਨ ਵਾਲੀ ਗੂੰਦ ਬਣਾਉਣ ਲਈ ਵਰਤਿਆ ਜਾਂਦਾ ਹੈ।

# 77. ਬਹੇੜਾ

ਟਰਮੀਨੇਲੀਆ ਬੈਲੇਰਿਕਾ (ਗਾਇਰਟਨ.) ਰਾਕਸਬ

ਕੁਲ : ਕੌਂਬਰੇਟੇਸੀ **ਚਿੱਤਰ 22**

*ਭਾਰਤੀ ਨਾਮ* : ਹਿੰਦੀ—*ਬਹੇੜਾ*
ਅਸਾਮੀ—*ਭੇਵੀਅਨ, ਹੁਲੁੱਚ*
ਬੰਗਲਾ, ਗੁਜਰਾਤੀ, ਮਰਾਠੀ, ਪੰਜਾਬੀ—*ਬਹੇੜਾ*
ਗੁਜਰਾਤੀ—*ਬਹੇੜਨ*
ਕੱਨੜ—*ਤਾਰੇਮਾਰਾ*
ਮਰਾਠੀ—*ਬੇਹੀਅੜਾ*
ਸੰਸਕ੍ਰਿਤ—*ਤੇਲਫਲਾ*
ਤਾਮਿਲ—*ਅੱਕਮ, ਥਨੀ*
ਤੇਲਗੂ—*ਤਾਡੀ, ਤੰਦਰਾ*

(ਚਿਟਾਗੌਂਗ—*ਬੋਆਰਾ ਗੋਟਾ*, ਸੰਥਾਲ—*ਲੋਪੋ*)

ਵਪਾਰਕ ਨਾਂ ਬਹੇੜਾ ਭਾਰਤੀ ਭਾਸ਼ਾਵਾਂ ਵਿੱਚ ਦਰਖ਼ਤ ਦੇ ਨਾਵਾਂ ਉਤੇ ਪਿਆ ਹੈ। ਸ਼ਬਦ "ਬੈਲੇਰਿਕ" ਰੁੱਖ ਦੇ ਵਿਗਿਆਨਕ ਨਾਂ ਤੋਂ ਲਿਆ ਹੈ ਅਤੇ ਇਸ ਮਾਇਰੋਬਲਾਨ ਨੂੰ ਦੂਜੇ ਮਾਇਰੋਬਲਾਨ, ਚੈਬੂਲਿਕ ਮਾਈਰੋਬਲਾਨ (ਹਰੜ) ਤੋਂ ਅਲਗ ਕਰਦਾ ਹੈ।

**ਵਰਣਨ**

ਇਕ ਵੱਡਾ ਰੁੱਖ ਆਮ ਤੌਰ ਤੇ ਥੰਮ੍ਹੀਆਂ ਵਾਲਾ। ਪੱਤੇ ਵੱਡੇ, 10–25 ਸੈਂਟੀਮੀਟਰ ਲੰਬੇ, ਟਹਿਣੀਆਂ ਦੇ ਸਿਰਿਆਂ ਤੇ ਗੁੱਛੇ ਬਣੇ ਹੋਏ। ਫੁੱਲ ਛੋਟੇ, ਪੀਲੇ ਹਰੇ, ਦੁਰਗੰਧ ਵਾਲੇ, ਸਾਦੇ ਛਿੱਟਿਆਂ ਵਿੱਚ ਲੱਗੇ। ਫਲ 2–3 ਸੈਂਟੀਮੀਟਰ ਲੰਬੇ, ਅੰਡਾਕਾਰ, ਭੂਰੇ ਅਤੇ ਸੰਘਣੇ ਲੂੰਆਂ ਨਾਲ ਢਕੇ ਹੋਏ।

**ਵੰਡ**

ਦੱਖਣੀ ਭਾਰਤ ਦੇ ਖ਼ੁਸ਼ਕ ਇਲਾਕਿਆਂ ਨੂੰ ਛੱਡ ਕੇ ਇਹ ਰੁੱਖ 1000 ਮੀਟਰ ਦੀ ਉਚਾਈ ਤੱਕ ਤਕਰੀਬਨ ਸਾਰੇ ਭਾਰਤ ਵਿੱਚ ਪਾਇਆ ਜਾਂਦਾ ਹੈ। ਮਿਲੇ-ਜੁਲੇ ਪੱਤਝੜੀ ਵਣਾਂ ਵਿੱਚ ਇਹ ਬਹੁਤਾ ਆਮ ਮਿਲਦਾ ਹੈ।



ਚਿੱਤਰ 23. ਬਹੇੜਾ (ਟਰਮੀਨੇਲੀਆ ਬੈਲੇਰਿਕਾ)

**ਦਵਾਈ ਅਤੇ ਇਸ ਦੇ ਗੁਣ**

ਇਸ ਰੁੱਖ ਦੇ ਸੁੱਕੇ ਫਲ ਬਹੇੜਾ ਨਾਂ ਦੀ ਦਵਾਈ ਹਨ। ਪੇਟ ਦੀਆਂ ਬਿਮਾਰੀਆਂ ਵਿੱਚ ਇਹ ਫਲ ਲਾਭਦਾਇਕ ਹੁੰਦੇ ਹਨ (ਬਦਹਜ਼ਮੀ ਅਤੇ ਦਸਤ ਆਦਿ)। ਇਹ ਦਿਮਾਗ ਦੇ ਟਾਨਿਕ ਦੇ ਤੌਰ ਉਤੇ ਦਿੱਤੇ ਜਾਂਦੇ ਹਨ ਅਤੇ ਪਾਣੀ ਨਾਲ ਧੋਤਿਆਂ ਅੱਖਾਂ ਨੂੰ ਸ਼ਾਂਤੀ ਮਿਲਦੀ ਹੈ। ਬਹੇੜਾ ਬਵਾਸੀਰ, ਕੋਹੜ, ਜਲੋਧਰ ਅਤੇ ਬੁਖ਼ਾਰ ਵਿੱਚ ਵੀ ਫਾਇਦੇਮੰਦ ਹੁੰਦਾ ਹੈ। ਅੱਧ-ਪੱਕਾ ਫਲ ਜੁਲਾਬ ਲਿਆਉਂਣ ਵਾਲਾ ਮੰਨਿਆ ਜਾਂਦਾ ਹੈ ਪਰ ਪੱਕੇ ਅਤੇ ਸੁੱਕੇ ਫਲ ਦੇ ਗੁਣ ਇਸ ਤੋਂ ਉਲਟ ਹਨ।

ਤ੍ਰਿਫਲੇ ਵਿੱਚ ਵਰਤੇ ਜਾਂਦੇ ਤਿੰਨਾਂ ਫਲਾਂ ਵਿਚੋਂ ਇਕ ਬਹੇੜਾ ਹੈ ਅਤੇ ਬਾਕੀ ਦੇ ਦੋ ਹਰੜ ਤੇ ਆਂਵਲਾ ਹਨ।

**ਹੋਰ ਵਰਤੋਂ**

ਇਸ ਰੁੱਖ ਦੀ ਲੱਕੜ ਪਾਣੀ ਹੇਠ ਬਹੁਤ ਚੰਗੀ ਤਰ੍ਹਾਂ ਰਹਿ ਸਕਦੀ ਹੈ ਅਤੇ ਕਿਸ਼ਤੀਆਂ ਬਣਾਉਣ ਵਿੱਚ ਅਤੇ ਖੇਤੀ ਦੇ ਫੁਟਕਲ ਸੰਦ ਬਣਾਉਣ ਲਈ ਵਰਤੀ ਜਾਂਦੀ ਹੈ।

ਫਲਾਂ ਵਿਚੋਂ ਟੈਨਿਨਜ਼ ਨਾਂ ਦੇ ਰਸਾਇਣ ਮਿਲਦੇ ਹਨ ਜਿਹੜੇ ਚਮੜਾ ਅਤੇ ਕੱਪੜੇ ਰੰਗਣ ਦੇ ਕੰਮ ਆਉਂਦੇ ਹਨ। ਇਹ ਸ਼ਿਆਹੀ ਬਣਾਉਣ ਲਈ ਵੀ ਵਰਤੇ ਜਾਂਦੇ ਹਨ।

**ਹੋਰ ਜਾਤੀਆਂ**

ਜੀਨਸ ਟਰਮੀਨੈਲੀਆ ਦੀਆਂ ਹੋਰ ਬਹੁਤ ਸਾਰੀਆਂ ਜਾਤੀਆਂ ਵੀ ਦਵਾਈ ਦੇ ਗੁਣਾਂ ਵਾਲੀਆਂ ਹਨ। ਟਰਮੀਨੈਲੀਆ ਚੈਬੂਲਾ ਰੈਟਜ਼ (ਚੈਬੂਲਿਕ ਮਾਇਰੋਬਲਾਨ, ਹਿੰਦੀ—ਹਰ, ਹਰੜ, ਹੱਰਾ, ਹਰੀਤਕੀ, ਕੱਨੜ—ਅਲਾਲੇਕੇਈ; ਤਾਮਿਲ—ਹਰੱਕਜ) ਵੀ ਉਥੇ-ਉਥੇ ਮਿਲਦੀ ਹੈ—ਜਿੱਥੇ-ਜਿੱਥੇ ਬਹੇੜਾ ਮਿਲਦਾ ਹੈ। ਕੁਝ ਪੁਰਾਣੇ ਸਾਹਿਤ ਵਿੱਚ ਇਸ ਨੂੰ ਅਬੈਅਥਾ ਕਿਹਾ ਜਾਂਦਾ ਹੈ, ਜਿਸਦਾ ਅਰਥ ਹੈ ਕਿ ਇਹ ਦਰਦ ਦੂਰ ਕਰਦੀ ਹੈ (ਬੈਅਥਾ ਭਾਵ ਦਰਦ)। ਇਹ ਦਰਮਿਆਨੇ ਜਾਂ ਵੱਡੇ ਆਕਾਰ ਦਾ ਰੁੱਖ ਹੈ। ਪੱਤੇ 10–20 ਸੈਂਟੀਮੀਟਰ, ਅੰਡੇਕਾਰ, ਨਿਊਨਕੋਣ ਵਾਲੇ ਪਰ ਇਹ ਟਹਿਣੀਆਂ ਦੇ ਸਿਰਿਆਂ ਉਤੇ ਝੁੰਡ ਨਹੀਂ ਬਣਾਉਂਦੇ, ਇਹ ਇਕ ਦੂਜੇ ਦੇ ਉਲਟ ਜੋੜਿਆਂ ਵਿੱਚ ਹੁੰਦੇ ਹਨ। ਪੱਤੇ ਦੇ ਅਧਾਰ ਕੋਲ ਦੋ ਛੋਟੀਆਂ-ਛੋਟੀਆਂ ਗਿਲਟੀਆਂ ਹੁੰਦੀਆਂ ਹਨ। ਫੁੱਲ ਮਟਮੈਲੇ-ਚਿੱਟੇ, ਟਹਿਣੀਆਂ ਦੇ ਸਿਰਿਆਂ ਕੋਲ ਛਿੱਟਿਆਂ ਵਿੱਚ ਲੱਗੇ। ਫਲ 2–4 ਸੈਂਟੀਮੀਟਰ ਲੰਬੇ, ਫਲ ਉਤੇ ਆਮ ਤੌਰ ਤੇ 5 ਸਪਸ਼ਟ ਵੱਟਾਂ।

ਇਸ ਰੁੱਖ ਦੇ ਸੁੱਕੇ ਫਲਾਂ ਨੂੰ ਆਮ ਜਾਣੀ ਜਾਂਦੀ ਦਵਾਈ ਚੈਬੂਲਿਕ ਮਾਈਰੋਬਲਾਲ ਭਾਗ ਹਰੜ ਕਿਹਾ ਜਾਂਦਾ ਹੈ। ਹਰੜ ਨੂੰ ਪੀਹ ਕੇ ਪੁਰਾਣੇ ਛਾਲਿਆਂ, ਜ਼ਖ਼ਮਾਂ ਅਤੇ ਇਸਦੇ ਪਾਣੀ ਨਾਲ ਜਲੇ ਹੋਏ ਥਾਂ ਉਤੇ ਲਾਇਆ ਜਾਂਦਾ ਹੈ, ਗਲਾ ਖ਼ਰਾਬ ਹੋਣ ਤੇ ਅਤੇ ਮੂੰਹ ਵਿੱਚ ਜਲਨ ਹੋਣ ਤੇ ਹਰੜ ਦੇ ਗਰਾਰੇ ਕੀਤੇ ਜਾਂਦੇ ਹਨ। ਹਰੜਾਂ ਕਬਜ਼ਕੁਸ਼ਾਂ ਦੇ ਤੌਰ ਤੇ ਵਰਤੀਆਂ ਜਾਂਦੀਆਂ ਹਨ। ਇਹਨਾਂ ਦਾ ਪ੍ਰਭਾਵ ਖ਼ੂਨ ਦੇ ਦਬਾਅ ਉਤੇ ਵੀ ਹੁੰਦਾ ਹੈ ਅਤੇ ਇਹ ਦਿਲ ਲਈ ਟਾਨਿਕ ਦਾ ਕੰਮ ਕਰਦੀਆਂ ਹਨ।

ਹਰੜਾਂ ਦਾ ਪਾਊਡਰ ਮਸੂੜਿਆਂ ਦੀ ਤਾਕਤ ਲਈ ਉਨ੍ਹਾਂ ਉਤੇ ਮਲਿਆ ਜਾਂਦਾ ਹੈ।

ਇਹ ਫਲ ਜਾਣੀ-ਪਛਾਣੀ ਦਵਾਈ ਤ੍ਰਿਫਲਾ ਦਾ ਇੱਕ ਅੰਸ਼ ਹੈ। ਹਰੜ ਦਾ ਅਚਾਰ ਅਤੇ ਮੁਰੱਬਾ ਵੀ ਭਾਰਤੀ ਘਰਾਂ ਵਿੱਚ ਸਧਾਰਣ ਵਸਤੂ ਹਨ। ਇਹ ਹਾਜ਼ਮਾ ਵਧਾਉਣ ਵਾਲੇ ਅਤੇ ਹਲਕੇ ਕਬਜ਼ਕੁਸ਼ਾ ਮੰਨੇ ਜਾਂਦੇ ਹਨ।

ਟਰਮੀਨਾਲੀਆ ਅਰਜੁਨਾ ਵਾਇਟ ਐਂਡ ਆਰਨੌਟ (ਚਿੱਤਰ 23, ਹਿੰਦੀ—ਅਰਜੁਨ, ਕਾਹੂ, ਕੋਵਤਾ, ਕੱਨੜ—ਬਿੱਲੀਮਟੀ; ਮਰਾਠੀ—ਅਰਜੁਨ ਸਦਲਾ, ਸੰਸਕ੍ਰਿਤ—ਹਿੰਦਰਾਦਰੁਮ) ਤਕਰੀਬਨ ਸਾਰੇ ਭਾਰਤ ਵਿੱਚ ਹੁੰਦਾ ਹੈ, ਖ਼ਾਸ ਤੌਰ ਤੇ ਵਗਦੇ ਪਾਣੀ ਦੇ ਕਿਨਾਰੇ ਅਤੇ ਸਿੱਲ੍ਹੀਆਂ ਥਾਂਵਾਂ ਉਤੇ। ਇਸਦੀ ਛਾਲ ਕਸੈਲੀ (ਖ਼ੁਸ਼ਕ) ਹੁੰਦੀ ਹੈ ਅਤੇ ਇਹ ਬੁਖ਼ਾਰ ਵਿੱਚ ਟੁੱਟੀਆਂ ਹੱਡੀਆਂ ਅਤੇ ਸੱਟਾਂ ਵਿੱਚ ਵਰਤੀ ਜਾਂਦੀ ਹੈ। ਇਹ ਦਿਲ ਨੂੰ ਤਾਕਤ ਦੇਣ ਵਾਲੀ ਦਵਾਈ ਦੇ ਤੌਰ ਤੇ ਵੀ ਵਰਤੀ ਜਾਂਦੀ ਹੈ।

ਪੁਰਾਣੇ ਸੰਸਕ੍ਰਿਤ ਗ੍ਰੰਥਾਂ ਵਿੱਚ ਇਸ ਰੁੱਖ ਨੂੰ ਨਾੜੀ ਸਰੱਜਾ ਵੀ ਕਿਹਾ ਜਾਂਦਾ ਸੀ, ਜਿਸਦਾ ਭਾਵ ਹੈ ਕਿ ਇਹ ਰੁੱਖ ਦਰਿਆਵਾਂ ਦੇ ਕਿਨਾਰੇ ਉਗਦਾ ਹੈ।

# 78. ਗਲੋਅ

*(ਗਿਲੋ)*

ਟਾਈਨੋਸਪੋਰਾ ਕਾਰਡੀਫੋਲੀਆ (ਵਿਲਡ.) ਹੁੱਕ. ਐਫ. ਟੀ ਐਚ **ਪਲੇਟ VI**

ਕੁਲ : ਮੈਨੀਸਪਰਮੇਸੀ

*ਭਾਰਤੀ ਨਾਮ* : ਹਿੰਦੀ—*ਗਿਲੋ, ਗਿਲੋਇਆ*
ਬੰਗਲਾ—*ਗੁਲੰਚਾ*
ਗੁਜਰਾਤੀ—*ਗੁਲਵੇਲ, ਗਿਆਲੋ*
ਕੱਨੜ—*ਅਮਰਿਤਾਬੱਲੀ*
ਮਲਿਆਲਮ—*ਅਮਰੀਤੂ*
ਮਰਾਠੀ—*ਗੁਲਵੇਲ*
ਸੰਸਕ੍ਰਿਤ, ਤਾਮਿਲ—*ਅਮਰਿੱਤਾਵੱਲੀ*
ਤਾਮਿਲ—*ਚੀਂਤਲ*
ਤੇਲਗੂ—*ਗੁੜੂਚੀ*

(ਮਦਰਾਸ—*ਥਿੱਪਾ* ਥੇਗਾ)

ਵਪਾਰਕ ਨਾਂ ਟਾਈਨੋਸਪੋਰਾ ਇਸ ਬੂਟੇ ਦੇ ਵਿਗਿਆਨਕ ਨਾਂ ਉਤੇ ਆਧਾਰਿਤ ਹੈ ਅਤੇ ਗਿਲੋ ਇਸ ਬੂਟੇ ਦੇ ਭਾਰਤੀ ਨਾਵਾਂ ਉਤੇ।

**ਵਰਣਨ**

ਇਕ ਵੱਡੀ ਸਾਰੀ ਬੇਲ ਜਿਸਦਾ ਤਣਾ ਰਸਦਾਰ ਹੈ, ਬੋਹੜ ਵਾਂਗੂ ਇਸਦੀਆਂ ਹਵਾਈ ਜੜ੍ਹਾਂ ਹੁੰਦੀਆਂ ਹਨ। ਤਣੇ ਅਤੇ ਟਹਿਣੀਆਂ ਉਤੇ ਚਿੱਟੀਆਂ ਗਿਲਟੀਆਂ ਬਣੀਆਂ ਹੁੰਦੀਆਂ ਹਨ। ਪੱਤੇ 5-10 ਸੈਂਟੀਮੀਟਰ, ਅੰਡਾਕਾਰ ਜਾਂ ਗੋਲ, 7-9 ਨਸਾਂ ਵਾਲੇ; ਪੱਤੇ ਡੰਡੀ ਪੱਤੇ ਨਾਲੋਂ ਥੋੜ੍ਹੀ ਜਹੀ ਛੋਟੀ ਹੁੰਦੀ ਹੈ। ਫੁੱਲ ਛੋਟੇ, ਨਰ ਅਤੇ ਮਾਦਾ ਵੱਖ-ਵੱਖ, ਨਰ ਫੁੱਲ ਬਰੈਕਟਾਂ ਦੇ ਮੁੱਢ ਵਿੱਚ ਇਕੱਠੇ, ਮਾਦਾ ਇਕੱਲੇ-ਇਕੱਲੇ। ਫਲ ਲਾਲ, ਮਟਰ ਦੇ ਦਾਣੇ ਜਿੰਨੇ।

**ਵੰਡ**

ਇਹ ਬੂਟਾ ਭਾਰਤ ਦੇ ਸਾਰੇ ਗਰਮ ਇਲਾਕਿਆਂ ਵਿੱਚ ਹੁੰਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਬੂਟੇ ਦਾ ਗਰਮ ਮੌਸਮ ਵਿੱਚ ਇਕੱਠਾ ਕੀਤਾ ਤੇ ਛਾਲ ਸਮੇਤ ਸੁਕਾਇਆ ਤਣਾ ਦਵਾਈ ਬਣਦਾ ਹੈ।

ਇਹ ਦਵਾਈ ਟਾਨਿਕ ਸਮਝੀ ਜਾਂਦੀ ਹੈ. ਇਹ ਵਾਰੀ ਨਾਲ ਆਉਣ ਵਾਲੀਆਂ ਬਿਮਾਰੀਆਂ ਦੀ ਵਾਰੀ ਤੋੜਨ ਵਾਲਾ ਅਤੇ ਕਾਮ ਉਤੇਜਕ (ਕਾਮ ਸ਼ਕਤੀ ਵਧਾਉਣ ਵਾਲਾ) ਮੰਨਿਆ ਜਾਂਦਾ ਹੈ।

ਜੜ੍ਹਾਂ ਅਤੇ ਟਹਿਣੀਆਂ ਵਿੱਚੋਂ ਮਿਲਣ ਵਾਲਾ ਸਟਾਰਚ ਦਸਤ ਅਤੇ ਮਰੋੜਾਂ ਵਿੱਚ ਫਾਇਦੇਮੰਦ ਹੁੰਦਾ ਹੈ। ਇਹ ਇੱਕ ਪੁਸ਼ਟ ਅਹਾਰ ਵੀ ਹੈ।

# 79. ਬਿਸ਼ਖਪਰਾ

ਟਰਾਈਐਂਥੀਮਾ ਪੋਰਟੂਲਾਕਾਸਟਰਮ ਐਲ. ਸਿਨ ਟੀ. ਮੋਨੋਗਿਨਾ ਐਲ.

ਕੁਲ : **ਐਜ਼ੋਏਸੀ** **ਚਿੱਤਰ 24**

*ਭਾਰਤੀ ਨਾਮ* : **ਹਿੰਦੀ—ਲਾਲਸਾਬੁਣੀ**
**ਬੰਗਲਾ—ਸਾਬੁਣੀ**
ਗੁਜਰਾਤੀ—ਸਾਤੋਦੀ
ਕੱਨੜ—ਕੋਮੇ, ਸਿਹੀ, ਪੁਨਰਨਵਾ
ਮਰਾਠੀ—ਪੁਨਰਨਵਾ
ਪੰਜਾਬੀ—ਬਿਸ਼ਖਪਰਾ
ਸੰਸਕ੍ਰਿਤ—ਪੁਨਰਨਵਾਈ
ਤਾਮਿਲ—ਸ਼ਾਰੂਨਾਈ
ਤੇਲਗੂ—ਗਲੀਜੇਰੂ

**ਵਰਣਨ**

**ਇਕ ਰਸਦਾਰ ਫੈਲੀ ਹੋਈ ਬੂਟੀ,** ਬਹੁਤ ਸਾਰੀਆਂ ਸ਼ਾਖਾਵਾਂ, ਕੋਣਦਾਰ ਤਣਾ। ਪੱਤੇ ਅਗਲੇ ਸਿਰੇ ਤੋਂ ਜ਼ਿਆਦਾ ਚੌੜੇ। ਫੁੱਲ ਬਹੁਤ ਛੋਟੇ ਅਤੇ ਪੱਤੀਆਂ ਦੇ ਮੁੱਢ ਵਿੱਚ ਤਕਰੀਬਨ ਛੁਪੇ ਹੋਏ। ਫਲ ਛੋਟੇ, ਫੁੱਲਾਂ ਵਾਂਗ ਹੀ ਪੱਤੀਆਂ ਦੇ ਮੁੱਢ ਵਿੱਚ ਛੁਪੇ ਹੋਏ। ਬੀਜ ਬਹੁਤ ਸਾਰੇ, ਕਾਲੇ, ਕਿਡਨੀ (ਗੁਰਦੇ) ਦੀ ਸ਼ਕਲ ਦੇ ਅਤੇ ਉਪਰੋਂ ਥੋੜ੍ਹੇ-ਥੋੜ੍ਹੇ ਵਧਾਅ ਜਿਹੇ ਨਾਲ ਢੱਕੇ ਹੋਏ।

**ਵੰਡ**

ਇਹ ਬੂਟਾ ਸਾਰੇ ਭਾਰਤ ਵਿੱਚ ਮਿਲਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਬੂਟੇ ਦੇ ਪੱਤੇ ਦਵਾਈ ਹਨ। ਪੱਤਿਆਂ ਵਿੱਚ ਇਕ ਅਲਕਲਾਇਡ ਪੁਨਰਨਾਵੀਨ ਹੁੰਦੀ ਹੈ। ਇਹ ਪਿਸ਼ਾਬ ਖੁੱਲ੍ਹ ਕੇ ਲਿਆਉਂਦੀ ਹੈ ਅਤੇ ਇਸ ਲਈ ਇਹ ਜਲੋਧਰ ਵਿੱਚ ਵਰਤੀ ਜਾਂਦੀ ਹੈ। ਜਿਗਰ ਜਾਂ ਗੁਰਦੇ ਦੀ ਖ਼ਰਾਬੀ ਕਾਰਣ ਜਿਸਮ ਵਿੱਚ ਹੋਈ ਸੋਜ਼ ਤੋਂ ਇਹ ਬੂਟੀ ਫਾਇਦੇਮੰਦ ਹੁੰਦੀ ਹੈ; ਬਿਮਾਰੀ ਦੇ ਸ਼ੁਰੂ ਵਿੱਚ ਇਹ ਖ਼ਾਸ ਕਰਕੇ ਲਾਭਦਾਇਕ ਹੁੰਦੀ ਹੈ। ਜ਼ਿਆਦਾ ਵਧੀ ਬਿਮਾਰੀ ਦੀ ਹਾਲਤ ਵਿੱਚ ਵੀ ਇਹ



ਚਿੱਤਰ 24. ਬਿਸ਼ਖਪਰਾ (ਟਰਾਈਐਂਥੀਮਾ ਪੋਰਟੁਲਾਕਾਸਟਰਮ)

ਅਰਾਮਦੇਹ ਹੁੰਦੀ ਹੈ ਪਰ ਇਸ ਨਾਲ ਕਦੇ-ਕਦੇ ਪੂਰਾ ਆਰਾਮ ਨਹੀਂ ਆਉਂਦਾ।

ਪੂਰੀ ਬੂਟੀ ਨੂੰ ਗਰਭ ਗਿਰਾਊ ਗੁਣਾਂ ਲਈ ਪਰਖਿਆ ਜਾ ਚੁੱਕਾ ਹੈ। ਇਹ ਬੱਚੇਦਾਨੀ ਵਿਚ ਸੁੰਗੜਨ ਪੈਦਾ ਕਰਦੀ ਹੈ।

**ਹੋਰ ਜਾਤੀਆਂ**

ਇਸੇ ਜੀਨਸ ਦੀ ਇਕ ਜਾਤੀ, ਟਰਾਈਐਂਥੀਮਾ ਡੈਕਾਂਡਰਾ ਐਲ., ਵੀ ਦਵਾਈ ਦੇ ਗੁਣਾਂ ਵਾਲੀ ਹੈ। ਇਸ ਦੀਆਂ ਜੜ੍ਹਾਂ ਕਬਜ਼ਕੁਸ਼ਾ ਸਮਝੀਆਂ ਜਾਂਦੀਆਂ ਹਨ ਅਤੇ ਇਹ ਮਾਸਿਕ ਧਰਮ ਦੀ ਰੁਕਾਵਟ ਅਤੇ ਅੰਡਕੋਸ਼ਾਂ ਦੀ ਸੋਜ਼ਿਸ਼ ਵਿੱਚ ਫਾਇਦੇਮੰਦ ਸਮਝੀ ਜਾਂਦੀ ਹੈ। ਇਹ ਬੂਟੀ ਗਰਭ ਗਿਰਾਉਣ ਲਈ ਪਰਖੀ ਜਾ ਚੁੱਕੀ ਹੈ ਪਰ ਇਸਦੇ ਸਿੱਟੇ ਖਾਸ ਨਹੀਂ ਮਿਲੇ।

# 80. ਗੋਖਰੂ

ਟਰਾਈਬੁੱਲਸ ਟੈਰੇਸਿਟਰਿੱਸ ਐਲ. **ਚਿੱਤਰ 25**

ਕੁਲ : ਜ਼ਾਇਗੋਫਾਈਲੇਸੀ

*ਭਾਰਤੀ ਨਾਮ* : ਹਿੰਦੀ—*ਛੋਟੇ ਗੋਖਰੂ*
ਬੰਗਲਾ—*ਗੋਖਰੂ*
ਗੁਜਰਾਤੀ—*ਗੋਖੜੂ*
ਕੱਨੜ—*ਗੋਕਸ਼ਰੂ, ਸੱਨਾ ਨੇਗਿੱਲੂ*
ਮਲਿਆਲਮ—*ਨੇਰਿੰਗਲੀ*
ਮਰਾਠੀ—*ਗੋਖਰੂ, ਸਾਰਾਵਾ*
ਪੰਜਾਬੀ—*ਗੋਖਰੂ, ਭੱਖੜਾ,*
ਸੰਸਕ੍ਰਿਤ—*ਲਘੂ ਗੋਕਸ਼ੁਰ*
ਤਾਮਿਲ—*ਨੇਰੂੰਜੀ*
ਤੇਲਗੂ—*ਪਲੇਰੂ*

(ਅਜਮੇਰ—ਮੇਰਵਾੜ-*ਕੰਟੀ*)

ਵਪਾਰਕ ਨਾਂ ਸਥਾਨਕ ਨਾਵਾਂ ਉਤੇ ਆਧਾਰਿਤ ਹਨ।

**ਵਰਣਨ**

ਧਰਤੀ ਉਤੇ ਵਿਛੀ ਹੋਈ ਇਕ ਫੈਲਣ ਵਾਲੀ ਬੂਟੀ, ਛੋਟੇ ਸੰਘਣੇ ਲੂੰਆਂ ਨਾਲ ਭਰੀ ਹੋਈ। ਪੱਤੇ ਉਲਟ ਜੋੜਿਆਂ ਵਿੱਚ, 5-8 ਸੈਂਟੀਮੀਟਰ ਲੰਬੇ, ਸੰਜੁਕਤ, ਪੱਤੀਆਂ 4-7 ਜੋੜਿਆਂ ਵਿੱਚ, 8-12 ਸੈਂਟੀਮੀਟਰ ਲੰਬੀਆਂ। ਫੁੱਲ ਹਲਕੇ ਪੀਲੇ, 1-15 ਸੈਂਟੀਮੀਟਰ ਵਿਆਸ, ਪੱਤੀਆਂ ਦੇ ਉਲਟ ਪਾਸੇ ਜਾਂ ਉਨ੍ਹਾਂ ਦੀਆਂ ਜੜ੍ਹਾਂ ਵਿੱਚ ਇਕੱਲੇ-ਇਕੱਲੇ। ਫਲ ਖ਼ਾਸ ਕਿਸਮ ਦੇ ਅਤੇ ਆਪਣੇ ਅਨੇਕ ਕੰਡਿਆਂ ਕਾਰਣ ਮਸ਼ਹੂਰ। ਫਲ ਆਮ ਤੌਰ ਤੇ ਕੱਪੜਿਆਂ, ਜਾਨਵਰਾਂ ਦੇ ਸਰੀਰਾਂ ਅਤੇ ਵਾਹਨਾਂ ਦਿਆਂ ਪਹੀਆਂ ਨੂੰ ਚਿਪਕ ਜਾਂਦੇ ਹਨ, ਸਾਈਕਲ ਸਵਾਰ ਇਨ੍ਹਾਂ ਕੰਡਿਆਂ ਤੋਂ ਬਹੁਤ ਡਰਦੇ ਹਨ ਕਿਉਂਕਿ ਇਹ ਆਮ ਤੌਰ ਤੇ ਸਾਈਕਲ ਦੀਆਂ ਟਿਊਬਾਂ ਵਿੱਚ ਪੈਂਚਰ ਕਰ ਦਿੰਦੇ ਹਨ। ਫਲ ਦੇ ਪੰਜਾਂ ਹਿੱਸਿਆਂ ਵਿਚੋਂ ਹਰ ਇਕ ਵਿੱਚ ਬਹੁਤ ਬੀਜ ਹੁੰਦੇ ਹਨ।



ਚਿੱਤਰ 25. ਗੋਖਰੂ (ਟਰਾਈਬੁੱਲਸ ਟੈਰੇਸਿਟਰਿਸ)

**ਵੰਡ**

ਇਹ ਬੂਟਾ ਤਕਰੀਬਨ 3000 ਮੀਟਰ ਦੀ ਉਚਾਈ ਤੱਕ ਸਾਰੇ ਭਾਰਤ ਵਿੱਚ ਮਿਲਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਬੂਟੇ ਦੇ ਫਲ ਦਵਾਈ ਹਨ। ਫਲ ਪਿਸ਼ਾਬ ਦੀਆਂ ਬਿਮਾਰੀਆਂ ਅਤੇ ਕਾਮਸ਼ਕਤੀ ਦੀ ਕਮਜ਼ੋਰੀ ਵਿਚ ਫਾਇਦੇਮੰਦ ਹੁੰਦੇ ਹਨ। ਇਹ ਠੰਡੇ ਹੁੰਦੇ ਹਨ। ਪਾਣੀ ਵਿੱਚ ਉਬਾਲ ਕੇ ਇਹ ਗਠੀਆ ਅਤੇ ਗੁਰਦੇ ਦੀਆਂ ਬਿਮਾਰੀਆਂ ਵਿੱਚ ਲਾਭਦਾਇਕ ਹੁੰਦੇ ਹਨ। ਇਸ ਨਾਲ ਪਿਸ਼ਾਬ ਖੁੱਲ੍ਹ ਕੇ ਆਉਂਦਾ ਹੈ। ਮਨੁੱਖਾਂ ਵਿੱਚ ਹੋਏ ਪ੍ਰਯੋਗਾਂ ਨੇ ਇਸ ਦਵਾਈ ਦੇ ਖੁੱਲ੍ਹ ਕੇ ਪਿਸ਼ਾਬ ਲਿਆਉਣ ਦੇ ਗੁਣਾਂ ਦੀ ਪੁਸ਼ਟੀ ਕੀਤੀ ਹੈ।

ਟਰਾਈਬੁੱਲਸ ਟੈਰੇਸਟਰਿਸ ਨੂੰ ਆਮ ਤੌਰ ਤੇ ਛੋਟਾ ਗੋਖਰੂ ਕਿਹਾ ਜਾਂਦਾ ਹੈ। ਪੈਡਾਲਿਅਮ ਮਿਊਰੈਕਸ (ਪੈਡਾਲੀਏਸੀ), ਵੱਡਾ ਗੋਖਰੂ, ਵੀ ਕਈ ਆਯੁਰਵੈਦਿਕ ਦਵਾਈਆਂ ਵਿੱਚ ਛੋਟੇ ਗੋਖਰੂ ਦੀ ਤਰ੍ਹਾਂ ਹੀ ਵਰਤਿਆ ਜਾਂਦਾ ਹੈ।

# 81. ਅਨੰਤਮੂਲ

ਟਾਈਲੋਫੋਰਾ ਇੰਡੀਕਾ (ਬਰਮ. ਐਫ.) ਮੈਰ. ਸਿਨ. ਟੀ. ਅਸਥਮੈਟਿਕਾ ਡਬਲਯੂ ਟੀ. ਐਂਡ ਅਰਨ

ਕੁਲ : ਐਕਸਲੈਪੀਡੇਸੀ ਪਲੇਟ

*ਭਾਰਤੀ ਨਾਮ* : ਹਿੰਦੀ—*ਅਨੰਤਮੂਲ,* ਬੰਗਲਾ—*ਅਨੰਤਮੂਲ*
ਗੁਜਰਾਤੀ—*ਅਨੰਤਮੂਲ,* ਕੰਨੜ—*ਅਨੰਤਮੂਲ*
ਮਲਿਆਲਮ—*ਵੱਲੀਪਾਲਾ,* ਮਰਾਠੀ—*ਪਿੱਤਾਕਰੀ*
ਉੜੀਆ—*ਮੈਂਟੀ,* ਤਾਮਿਲ—*ਕਰੀਤਮ*

ਵਪਾਰਕ ਨਾਂ, ਟਾਈਲੋਫੋਰਾ, ਇਸ ਬੂਟੇ ਦੇ ਵਿਗਿਆਨਕ ਨਾਂ ਉਤੇ ਆਧਾਰਿਤ ਹੈ। ਅਨੰਤਮੂਲ ਇਸ ਬੂਟੇ ਦਾ ਸਥਾਨਕ ਨਾਂ ਹੈ। ਜਾਤੀ ਆਮ ਅਸਥਮੈਟਿਕਾ ਇਸ ਗੱਲ ਦਾ ਸੂਚਕ ਹੈ ਕਿ ਇਹ ਬੂਟਾ ਦਮੇ (ਅਸਥਮਾ) ਵਿੱਚ ਵਰਤਿਆ ਜਾਂਦਾ ਹੈ।

**ਵਰਣਨ**

ਇਹ ਲਿਪਟਣ ਵਾਲਾ ਬੂਟਾ, ਜੜ੍ਹਾਂ ਬਹੁਤ ਸਾਰੀਆਂ ਅਤੇ ਗੁੱਦੇਦਾਰ। ਪੱਤੇ ਇਕ ਦੂਜੇ ਦੇ ਸਾਹਮਣੇ ਜੋੜਿਆਂ ਵਿੱਚ, 5-10 ਸੈਂਟੀਮੀਟਰ ਲੰਬੇ, ਅੰਡਾਕਾਰ ਅਤੇ ਸਿਰੇ ਤੋਂ ਆਮ ਤੌਰ ਤੇ ਨੋਕ ਵਾਲੇ। ਫੱਲ ਬਹੁਤ ਵੱਡੇ, ਮਟੈਲੇ ਪੀਲੇ, ਅੰਦਰੋਂ ਬੈਂਗਨੀ ਅਤੇ ਛੋਟੇ-ਛੋਟੇ ਗੁੱਛਿਆਂ ਵਿੱਚ ਲੱਗੇ ਹੋਏ। ਫਲ 5-10 ਸੈਂਟੀਮੀਟਰ ਲੰਬੇ, ਜੋੜਿਆਂ ਵਿੱਚ, ਅਗੋਂ ਨੁਕੀਲੇ ਅਤੇ ਬਹੁਤ ਸਾਰੀਆਂ ਬਰੀਕ-ਬਰੀਕ ਵੱਟਾਂ ਵਾਲੇ।

**ਵੰਡ**

ਇਹ ਬੂਟਾ ਪੂਰਬੀ, ਮੱਧ ਅਤੇ ਦੱਖਣੀ ਭਾਰਤ ਵਿੱਚ ਆਮ ਤੌਰ ਉਤੇ ਮੈਦਾਨਾਂ ਵਿੱਚ ਅਤੇ 1000 ਮੀਟਰ ਦੀ ਉਚਾਈ ਤੱਕ ਪਹਾੜੀਆਂ ਉਤੇ ਪਾਇਆ ਜਾਂਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਬੂਟੇ ਦੀਆਂ ਸੁਕੀਆਂ ਜੜ੍ਹਾਂ ਦਵਾਈ ਹਨ। ਇਹ ਦਵਾਈ ਇਪੀਕਾਕ ਦਾ ਅੱਛਾ ਬਦਲ ਹੈ ਅਤੇ ਮਰੋੜਾਂ ਦੇ ਇਲਾਜ ਵਿੱਚ ਫਾਇਦੇਮੰਦ ਹੁੰਦਾ ਹੈ। ਇਸ ਦਵਾਈ ਦਾ ਕਾੜ੍ਹਾ ਦਮਾ ਅਤੇ ਸਾਹ ਲਈ ਦਿੱਤਾ ਜਾਂਦਾ ਹੈ। ਇਹ ਉਲਟੀ ਲਿਆਉਣ ਦੀ ਚੰਗੀ ਦਵਾਈ ਹੈ ਅਤੇ ਇਹੀ ਕਾਰਣ ਹੈ ਕਿ ਇਸ ਦੀ ਵਰਤੋਂ ਦਮੇ ਲਈ ਕੀਤੀ ਜਾਂਦੀ ਹੈ।

# 82. ਜੰਗਲੀ ਪਿਆਜ਼

ਉਰਜੀਨੀਆ ਇੰਡੀਕਾ (Roxb) ਕੁੰਠ

ਕੁਲ : ਲਿਲੀਏਸੀ

*ਭਾਰਤੀ ਨਾਮ* : ਹਿੰਦੀ—ਜੰਗਲੀ ਪਿਆਜ਼, ਬਣ ਪਿਆਜ਼, ਕੋਲੀਕੰਦ
ਬੰਗਾਲੀ, ਗੁਜਰਾਤੀ—ਹਿੰਦੀ ਵਾਲੇ ਨਾਂ
ਗੁਜਰਾਤੀ—ਜੰਗਲੀ ਕੰਦੋ
ਮਰਾਠੀ—ਰਣਕੰਤਾ
ਸੰਸਕ੍ਰਿਤ—ਕੋਲਾਕੰਦਾ
ਤਾਮਿਲ—ਨਰੀਵੇਂਗਾਆਮ
ਤੇਲਗੂ—ਨੱਕਾਵੱਲੀਗੱਦਾ

ਨਾਂ ਸਕੂਇਲ ਇਸ ਪ੍ਰਜਾਤੀ ਦੀ ਯੂਰਪੀ ਜਾਤੀ ਨੂੰ ਦਿੱਤਾ ਗਿਆ ਹੈ ਕਿਉਂਕਿ ਭਾਰਤੀ ਜਾਤੀ, ਯੂਰਪੀ ਜਾਤੀ ਦਾ ਚੰਗਾ ਬਦਲ ਹੈ, ਇਸ ਲਈ ਇਸ ਨੂੰ ਭਾਰਤੀ ਸਕੂਇਲ ਆਖਿਆ ਜਾਂਦਾ ਹੈ।

**ਵਰਣਨ**

ਇਕ ਗੱਠਲ ਬੂਟਾ, ਗੱਠਾਂ 5–10 ਸੈਂਟੀਮੀਟਰ, ਮਟੈਲੀਆਂ ਚਿੱਟੀਆਂ ਜਾਂ ਪੀਲੀਆਂ, ਅੰਡਾਕਾਰ। ਜ਼ਮੀਨ ਨਾਲ ਦੇ ਪੱਤੇ ਤਕਰੀਬਨ ਪੱਧਰੇ (ਸਮਤਲ) ਬਹੁਤ ਲੰਬੇ, ਪਤਲੇ ਅਤੇ ਤਿੱਖੇ। ਫੁਲਦਾਰ ਤਣਾ ਸਿੱਧਾ, ਤਕਰੀਬਨ 45 ਸੈਂਟੀਮੀਟਰ ਉੱਚਾ। ਫੁੱਲ ਹਲਕੇ ਭੂਰੇ (ਖ਼ਾਕੀ), ਪਤਲੇ ਲੰਬੇ ਗੁੱਛਿਆਂ ਵਿੱਚ। ਫਲ 1.5–2 ਸੈਂਟੀਮੀਟਰ ਲੰਬੇ, ਦੋਹਾਂ ਸਿਰਿਆਂ ਤੋਂ ਪਤਲੇ ਹੁੰਦੇ ਹੋਏ, ਬੀਜ ਕਾਲੇ।

**ਵੰਡ**

ਇਹ ਬੂਟਾ ਉੱਤਰੀ-ਪੱਛਮੀ ਹਿਮਾਲਿਆ ਵਿੱਚ 2000 ਮੀਟਰ ਦੀ ਉਚਾਈ ਤੱਕ ਹੁੰਦਾ ਹੈ, ਦੱਖਣ ਵੱਲ ਇਹ ਦੱਖਣੀ ਭਾਰਤ ਵਿੱਚ ਅਤੇ ਪੂਰਬ ਵਿੱਚ ਬਿਹਾਰ ਤੱਕ ਮਿਲਦਾ ਹੈ।

**ਦਵਾਈ ਅਤੇ ਇਸ ਦੇ ਗੁਣ**

ਸੁੱਕੀਆਂ ਗੰਢਾਂ ਦਾ ਉਪਰਲਾ ਛਿਲਕਾ ਉਤਾਰ ਦਿੱਤਾ ਜਾਂਦਾ ਹੈ, ਗੰਢਾਂ ਕੱਟ ਕੇ ਸੁਕਾ

ਲਈਆਂ ਜਾਂਦੀਆਂ ਹਨ। ਇਸ ਨੂੰ ਭਾਰਤੀ ਸਕੂਇਲ ਕਹਿੰਦੇ ਹਨ।

ਇਸ ਦਵਾਈ ਦੇ ਕੁਝ-ਕੁਝ ਗੁਣ ਡਿਜਟੈਲਿਸ ਨਾਲ ਮਿਲਦੇ ਜੁਲਦੇ ਹਨ ਪਰ ਇਸਦਾ ਅਸਰ ਹੌਲੀ-ਹੌਲੀ ਹੁੰਦਾ ਹੈ ਅਤੇ ਇਹ ਜ਼ਿਆਦਾ ਮਾਤਰਾ ਵਿੱਚ ਦੇਣਾ ਪੈਂਦਾ ਹੈ। ਭਾਰਤੀ ਸਕੂਇਲ ਦੀ ਵਰਤੋਂ ਦੀ ਉਨ੍ਹਾਂ ਮਰੀਜ਼ਾਂ ਲਈ ਹੀ ਸਿਫਾਰਸ਼ ਕੀਤੀ ਜਾਂਦੀ ਹੈ ਜਿਹਨਾਂ ਨੂੰ ਡਿਜੀਟੈਲਿਸ ਦੇ ਇਲਾਜ ਦੀ ਹੀ ਲੋੜ ਹੈ ਪਰ ਉਹ ਇਸ ਪ੍ਰਤੀ ਸੰਵੇਦਨਸ਼ੀਲ ਹੋਣ। ਇਹ ਦਿਲ ਦੀਆਂ ਬਿਮਾਰੀਆਂ, ਖਾਂਸੀ ਅਤੇ ਸਾਹ ਆਦਿ ਵਿੱਚ ਵਰਤਿਆ ਜਾਂਦਾ ਹੈ। ਇਹ ਪਿਸ਼ਾਬ ਜ਼ਿਆਦਾ ਲਿਆਉਂਦਾ ਹੈ।

ਭਾਰਤੀ ਸਕੂਇਲ ਓਨਾ ਹੀ ਅਸਰਦਾਰ ਹੈ ਜਿੰਨਾ ਕਿ ਯੂਰਪੀ ਸਕੂਇਲ (ਉਰਜੀਨੀਆ ਮੇਰੀਟਿਮਾ (ਐਲ.) ਬੇਕਰ)। ਪੁਰਾਣੀ ਖਾਂਸੀ ਅਤੇ ਸਾਹ; ਜ਼ੁਕਾਮ ਵਿੱਚ ਭਾਰਤੀ ਸਕੂਇਲ ਦੇ ਅਸਰਦਾਰ ਹੋਣ ਦੀ ਮਨੁੱਖਾਂ ਵਿੱਚ ਹੋਏ ਪ੍ਰਯੋਗਾਂ ਤੋਂ ਪੁਸ਼ਟੀ ਹੋ ਚੁੱਕੀ ਹੈ।

ਇਸ ਦੀ ਭਾਰਤ ਵਿੱਚ ਕਿਤੇ ਵੀ ਖੇਤੀ ਕੀਤੀ ਜਾ ਸਕਦੀ ਹੈ।

# 83. ਵੈਲੇਰੀਅਨ

ਵੈਲੇਰੀਅਨ ਆਫੀਸੀਨੇਲਿਸ ਐਲ.

ਕੁਲ : ਵੇਲੇਰੀਆਨੇਸੀ

*ਭਾਰਤੀ ਨਾਮ* : ਹਿੰਦੀ—*ਬਿਲੀਲੋਟਨ*, ਬਦਰੰਜਬੋਇਆ, ਜਲਾਕਨ
ਗੁਜਰਾਤੀ—*ਬਿਲੀਲੋਟਨ*
ਮਰਾਠੀ—*ਕਲਾਵਾਲਾ*

ਵਪਾਰਕ ਨਾਂ ਬੂਟੇ ਦੇ ਵਿਗਿਆਨਕ ਨਾਂ ਉਤੇ ਆਧਾਰਿਤ ਹਨ।

**ਵਰਣਨ**

ਇਕ ਬਹੁਵਰਸ਼ੀ ਬੂਟੀ, ਇਕ ਮੀਟਰ ਤਕ ਉੱਚੀ ਹੁੰਦੀ ਹੈ। ਜੜ੍ਹਾਂ ਤਣੇ ਤੋਂ ਜ਼ਿਆਦਾ ਮੋਟੀਆਂ, ਡੂੰਘੇ ਤਿੱਖੇ ਸੂਏ ਬਣਾਉਂਦੀਆਂ। ਤਣਾ ਝਿਰੀਦਾਰ, ਉਪਰੋਂ ਲੂੰਦਾਰ, ਥੱਲਿਉਂ ਕੂਲਾ। ਹੇਠਲੇ ਪੱਤੇ ਵੱਡੀ ਪੱਤਾ ਡੰਡੀ ਵਾਲੇ, ਉਪਰਲੇ ਛੋਟੇ। ਫੁੱਲ ਚਿੱਟੇ ਜਾਂ ਮਟਮੈਲੇ ਚਿੱਟੇ, ਛੋਟੇ ਟਹਿਣੀਆਂ ਦੇ ਸਿਰਿਆਂ ਉਤੇ ਛੋਟੇ ਗੁੱਛਿਆਂ ਵਿੱਚ। ਫਲ ਛੋਟੇ, ਕੂਲੇ, ਬਿਨਾਂ ਲੂੰਆਂ ਤੋਂ।

**ਵੰਡ**

ਇਹ ਬੂਟਾ ਕਸ਼ਮੀਰ ਦੇ ਕੁਝ ਹਿੱਸਿਆਂ ਵਿੱਚ ਹੁੰਦਾ ਹੈ, ਕੋਈ 2500 ਮੀਟਰ ਦੀ ਉਚਾਈ ਉਤੇ।

**ਦਵਾਈ ਅਤੇ ਇਸ ਦੇ ਗੁਣ**

ਇਸ ਬੂਟੇ ਦੀਆਂ ਜੜ੍ਹਾਂ ਦੀ ਦਵਾਈ ਬਣਦੀ ਹੈ। ਇਸ ਨੂੰ ਪੱਤਝੜ ਦੀ ਰੁੱਤ ਵਿੱਚ ਇਕੱਠੇ ਕਰਨ ਦੀ ਅਤੇ ਹੌਲੀ-ਹੌਲੀ ਸੁਕਾਉਣ ਦੀ ਸਲਾਹ ਦਿੱਤੀ ਜਾਂਦੀ ਹੈ।

ਵੇਲੇਰੀਅਨ ਕੇਂਦਰੀ ਨਰਵਸ ਸਿਸਟਮ (ਦਿਮਾਗ) ਉਤੇ ਸ਼ਾਂਤ ਅਸਰ ਪਾਉਂਦਾ ਹੈ ਅਤੇ ਹਿਸਟੀਰੀਆ ਦੇ ਦੌਰਿਆਂ ਵਿੱਚ, ਦਿਮਾਗ ਦੇ ਦੂਜੇ ਦੋਸ਼ਾਂ ਵਿੱਚ ਅਤੇ ਗੈਸ ਵਿਚ ਵਰਤੀ ਜਾਂਦੀ ਹੈ। ਤਾਜ਼ੀਆਂ ਜੜ੍ਹਾਂ ਦਾ ਰਸ ਵਧੇਰੇ ਅਸਰਦਾਰ ਹੁੰਦਾ ਹੈ, ਸੁੱਕਣ ਨਾਲ ਦਵਾਈ ਦੇ ਗੁਣ ਨਸ਼ਟ ਹੋ ਜਾਂਦੇ ਹਨ। ਤਾਜ਼ਾ ਰਸ ਅਨੀਂਦਰੇ ਵਿੱਚ ਅਤੇ ਕੁਝ ਦਿਲ ਦੀਆਂ ਬਿਮਾਰੀਆਂ ਵਿੱਚ ਨਸ਼ੇ ਦੇ ਤੌਰ ਤੇ ਵਰਤਿਆ ਜਾਂਦਾ ਹੈ।

**ਹੋਰ ਜਾਤੀਆਂ**

ਇਸ ਪਰਜਾਤੀ ਦੀ ਇਕ ਹੋਰ ਜਾਤੀ, ਵੈਲੇਰੀਅਨ ਵਾਲੀਚੀ ਡੀਸੀ. (ਸਿਨ ਵੀ. ਜਟਾਮਨਸੀ—ਜੋਨਜ਼, ਭਾਰਤੀ ਵੈਲੇਰੀਅਨ, ਹਿੰਦੀ—ਮੁਸ਼ਕਬਾਲਾ, ਸੰਸਕ੍ਰਿਤ—ਤਗੜ) ਕਸ਼ਮੀਰ ਤੋਂ ਅਸਾਮ ਤੱਕ ਦੇ ਹਿਮਾਲਿਆਈ ਖੇਤਰ ਵਿੱਚ ਜ਼ਿਆਦਾ ਮਾਤਰਾ ਵਿੱਚ ਮਿਲਦੀ ਹੈ ਅਤੇ ਇਸਦੇ ਗੁਣ ਵ. ਆਫੀਸੀਨੇਲਿਸ ਵਰਗੇ ਹੀ ਹਨ। ਇਹ ਉਨ੍ਹਾਂ ਬਿਮਾਰੀਆਂ ਵਿੱਚ ਹੀ ਵਰਤੀ ਜਾਂਦੀ ਹੈ—ਜਿਨ੍ਹਾਂ ਵਿੱਚ ਵ. ਆਫੀਸੀਨੇਲਿਸ ਵਰਤਿਆ ਜਾਂਦਾ ਹੈ।

ਵੇਲੇਰੀਆਨਾ ਦੀ ਭਾਰਤ ਦੇ ਪਹਾੜੀ ਇਲਾਕਿਆਂ ਵਿੱਚ ਖੇਤੀ ਕੀਤੀ ਜਾ ਸਕਦੀ ਹੈ।

# 84. ਅਸ਼ਵਗੰਧਾ

ਵਿਥਾਨੀਆ ਸੋਮਨੀਫੈਡਾ ਡੁਨਲ **ਚਿੱਤਰ** 26

ਕੁਲ : ਸੋਲਾਨੇਸੀ

*ਭਾਰਤੀ ਨਾਮ* : ਹਿੰਦੀ—*ਅਸ਼ਵਗੰਧਾ*
ਗੁਜਰਾਤੀ—*ਅਸਾਨ, ਅਸ਼ਵਗੰਧਾ, ਘੋੜਾ ਸਾਰ, ਸੰਖਿਆਨਾ-ਪੋਪੜਾ*
ਕੱਨੜ—*ਅਸ਼ਵਾਗੰਧੀ*
ਮਲਿਆਲਮ—*ਅਮੁੱਕੀਰਾਮ*
ਬਾਕੀ ਸਾਰੀਆਂ ਭਾਰਤੀ ਭਾਸ਼ਾਵਾਂ—*ਅਸ਼ਵਗੰਧਾ*

ਵਪਾਰਕ ਨਾਂ ਸਥਾਨਕ ਭਾਰਤੀ ਨਾਵਾਂ ਉਤੇ ਪਿਆ ਹੈ।

**ਵਰਣਨ**

ਇਕ ਛੋਟੇ ਜਾਂ ਦਰਮਿਆਨੇ ਕੱਦ ਦੀ ਝਾੜੀ, ਉਚਾਈ 1.5 ਮੀਟਰ ਤੱਕ, ਤਣਾ ਅਤੇ ਟਹਿਣੀਆਂ ਤਾਰਿਆਂ ਦੀ ਸ਼ਕਲ ਵਰਗੇ ਲੂੰਆਂ ਨਾਲ ਭਰੀਆਂ ਹੋਈਆਂ। ਪੱਤੇ 10 ਸੈਂਟੀਮੀਟਰ ਤੱਕ ਲੰਬੇ, ਅੰਡੇਦਾਰ, ਟਹਿਣੀਆਂ ਵਾਂਗ ਹੀ ਲੂੰਦਾਰ। ਫੁੱਲ ਪੀਲੇ ਹਰੇ, ਛੋਟੇ ਕੋਈ 1 ਸੈਂਟੀਮੀਟਰ ਲੰਬੇ। ਕੁਝ ਫੁੱਲ ਇਕੱਠੇ ਹੀ ਪੱਤਿਆਂ ਦੀਆਂ ਜੜ੍ਹਾਂ ਵਿੱਚ ਲੱਗੇ ਹੋਏ। ਫਲ 6 ਮਿਲੀਮੀਟਰ ਵਿਆਸ ਦੇ, ਗੋਲ, ਲਾਲ ਕੂਲੇ ਅਤੇ ਪੱਤੇ-ਨੁਮਾ ਇਕ ਝਿਲੀਦਾਰ ਥੈਲੀ ਵਿੱਚ ਢੱਕੇ ਹੋਏ।

**ਵੰਡ**

ਇਹ ਬੂਟਾ ਭਾਰਤ ਦੇ ਸਾਰੇ ਗਰਮ ਖੇਤਰਾਂ ਵਿੱਚ ਮਿਲਦਾ ਹੈ। ਇਸਦੀ ਖੇਤੀ ਵੀ ਕੀਤੀ ਜਾਂਦੀ ਹੈ।

**ਦਵਾਈ ਅਤੇ ਇਸ ਦੇ ਗੁਣ**

ਇਸ ਬੂਟੇ ਦੀਆਂ ਸੁੱਕੀਆਂ ਜੜ੍ਹਾਂ ਦਵਾਈ ਹਨ। ਅਸ਼ਵਗੰਧਾ ਤਪਦਿਕ, ਜੋੜਾਂ ਦੇ ਦਰਦਾਂ, ਕਾਮ ਸ਼ਕਤੀ ਦੀ ਕਮਜ਼ੋਰੀ ਅਤੇ ਆਮ ਕਮਜ਼ੋਰੀ ਵਿੱਚ ਵਰਤਿਆ ਜਾਂਦਾ ਹੈ। ਇਸ ਨਾਲ ਪਿਸ਼ਾਬ ਖੁੱਲ੍ਹ ਕੇ ਆਉਂਦਾ ਹੈ। ਇਸ ਵਿੱਚ ਨਸ਼ਾ ਵੀ ਹੈ ਅਤੇ ਸਰੀਰ ਦੀਆਂ ਕਿਰਿਆਤਮਕ ਰੁਕਾਵਟਾਂ ਦੂਰ ਕਰਦਾ ਹੈ। ਜੜ੍ਹਾਂ ਦਾ ਪਾਊਡਰ (ਚੂਰਾ) ਛਾਲਿਆਂ ਅਤੇ ਸੋਜ਼ ਉਤੇ ਲਗਾਇਆ ਜਾਂਦਾ ਹੈ।




ਚਿੱਤਰ 26. ਅਸ਼ਵਗੰਧਾ (ਵਿਥਾਨੀਆ ਸੋਮਨੀਫੈਰਾ)

ਜੜ੍ਹਾਂ ਅਤੇ ਪੱਤਿਆਂ ਵਿੱਚ ਐਂਟੀਬਾਇਟਿਕ ਅਤੇ ਬੈਕਟੀਰਿਆ ਨਾਸ਼ਕ ਗੁਣਾਂ ਦਾ ਤਜਰਬਿਆਂ ਤੋਂ ਪਤਾ ਲੱਗ ਚੁਕਾ ਹੈ।

**ਹੋਰ ਜਾਤੀਆਂ**

ਵਿਥਾਨੀਆਂ ਕੋਆਗੁਲੈਂਸ ਡੁਨਲ (ਹਿੰਦੀ—ਅਕਰੀ, ਪੰਜਾਬੀ—ਖਾਮਜੀਰਾ) ਉੱਤਰੀ-ਪੱਛਮੀ ਭਾਰਤ ਵਿੱਚ ਹੁੰਦਾ ਹੈ। ਇਸ ਦੇ ਫੁੱਲ ਬਦਹਜ਼ਮੀ ਅਤੇ ਜਿਗਰ ਦੀਆਂ ਬਿਮਾਰੀਆਂ ਵਿੱਚ ਫਾਇਦੇਮੰਦ ਹੁੰਦੇ ਹਨ।

# ਪੁਸਤਕ ਸੂਚੀ


Agharkar, S.P. 1953, Gazetteer of Bombay State, General-A, Botany Pt. I—Medicinal Plants, Bombay.

B.P.C. 1963. The British Pharmaceutical Codex, London.

Bhandari, Chandraraj. 1951-57. Vanaushadhi Chandrodaya, Varanasi, 10 parts (In Hindi).

Bhatnagar, S. S., H. Santapau, J.D.H. Desa, A.C. Maniar, N.C. Ghadeally, M.J.Solomon, S. Yellore and T.N.S. Rao, 1961. Biological Activity of Indian Medicinal Plants, Indian, J.med. Res. 49 (5) : 799-813.

Bhatnagar, S.S., H. Santapau, F. Fernandes, V.N. Kamat, N.J. Dastoor and T.N.S. Rao, 1961. Physiological Activity of Indian Medicinal Plants. J. Sci. & Industr. Res. Suppl. 20 A : 1-24.

Biswas, K. 1956. Common Medicinal Plants of Darjeeling and the Sikkim Himalayas, Calcutta.

Biswas, K. and E. Ghosh. 1950-52. Bhartiya Banaushadhi, Calcutta, 2 Vols. (In Bengali).

Chopra, R.N. 1958, Chopra's Indigenous Drugs of India, Revised by R.N. Chopra, I.C. Chopra, K.L. Handa and L.D. Kapur, Calcutta.

Chopra, R.N., R.L. Badhwar and S. Ghosh. 1949. Poisonous Plants of India, New Delhi.

Chopra, R.N., and I.C. Chopta. 1955. A Review of Work on Indian Medicinal Plants, New Delhi.

Chopra, R.N. I.C. Chopra and B.S. Varma, 1969. Supplement to Glossary of Indian Medicinal Plants, New Delhi.

Chopra, R.N., S.L. Nayar & I.C. Chopra. 1956. Glossary of Indian Medicianl Plants, New Delhi.

Dastur, J.F. 1951. Medicinal Plants of India and Pakistan, Bombay.

Dutt, U.C. 1877. The Materia Medica of the Hindus, Calcutta.

Gupta, R. 1972. "Vital drugs and essential oil bearing plants as future cash crops in India," Indian Farming, p. 33.

Jain, S.K. 1963. Studies in Indian Ethnobotany—Plants used in Medicine by the Tribals of Madhya Pradesh, Bull. Region. Res. Lab. Jammu 1 (2) : 126-128.

Jain, S.K. 1965. On the Prospects of Some New or Less-known Medicinal Plant Resources.Indian Med. J. 59 (12) : 270-272.

Jain, S.K. 1965. Medicianl Plant Lore of the Tribals of Bastar. Economic Bot. 19 (3) : 236-50.

Jain, S.K. 1967. Vanaspati Kosh—A Hindi-Latin Dictionary of Economic Plants of India, Delhi.

Jain, S.K. 1981. (Ed.) Glimpses of Indian Ethnobotony, New Delhi.

Jain, S.K. & C.R. Tarafder. 1963. Studies in Indian Ethnobotany—Native Plants Remedies for Snake-bite among the Advasis of Central India. Indian Med. J. 57 (12) : 307-309.

Jain, S.K., D.K. Banerjee & D.C. Pal. 1973. Medicine Plants among certain Adibass in India. Bull. Bot. Surv. India 15 : 85-91.

Jain, S.K. & C.R. Tarafder. 1967. Medicianl Plant Lore of the Santals—a revival of Rev. P.O. Bodding's work, Economic Bot.

Kirtikar, K.R. & B.D. Basu. 1935. Indian Medicianl Plants, (2nd Ed. revised by E. Blatter, J.F. Caius and K.S. Mhaskar, Allahabad, 4 Vols.).

Maheshwari, P. & Umrao Singh. 1965 Dictionary of Economic Plants in India, Delhi.

Majumdar, G.P. 1927, Vanaspati, Plants and Plant Life as in Indian Treatises and Traditions, Calcutta.

Mhaskar, K.S. & J.F. Caius, 1931. Indian Plant Remedies used in Snake-bite, Indian Med. Res. Mem. 19.

Mukerji, B. 1953. The Indian Pharmaceutical Codex, New Delhi.

Nadkarni, A.K. 1954. Dr. K.M. Nadkarni's Indian Materia Medica, Bombay, Revised Ed.

Santapau, H. 1953. The Flora of Khandala on the Western Ghats of India. Rec. Bot. Surv. India 16 (1) : 1-335.

Shah, N.C. 1981. Need of systematic cultivation of medicinal herbs used in indigenous systems and traditional medicine. Indian Drugs 18 (6) 210-217.

Sunderraj, D. & G. Balasubramanyam. 1959. Guide to Economic Plants of South India, Madras.

Thakar, Jaikrishna Indràji. 1926. Plants of Cutch and their Utility, Bombay (In Gujarati).

Trivedi, Pandit Krishna Prasad. 1961-67. Dhanvantari, Vanaushadhi Visheshank, Aligarh, Parts 1-4 (in Hindi).

U.S.D. 1955. The United States Dispensatory, Philadelphia.

Upholf, J.C. Th. 1959. Dictionary of Economic Plants, New York.

Virmani, O.P., Singh & A Husain, 1980. Current status of medicinal plant industry in India. Indian Drugs 17 (10) : 318-340.

Watt. G. 1889-93. A Dictionary of Economic Products of India, 6. vols., Calcutta.

Wren, R.C. 1950. Potter's Cyclopaedia of Botanical Drugs and Preparations. Revised by R.W. Wren, London.

Anonyamous 1948-66. Wealth of India, Raw Materials, 7 Vols., New Delhi.

Several journals on general science, economic botany, pharmacology, pharmacy and medicine, particularly the following:

Indian Journal of Pharmacy; Indian Journal of Medical Research and Journal of Scientific and Industrial Research.

---

ਨੈਸ਼ਨਲ ਬੁਕ ਸ਼ਾਪ, 32-ਬੀ, ਪਲੱਈਅਰ ਗਾਰਡਨ ਮਾਰਕਿਟ, ਚਾਂਦਨੀ ਚੌਕ, ਦਿੱਲੀ-6 ਤੋਂ ਲੇਜ਼ਰ ਟਾਈਪਸੈਟਿੰਗ ਹੋ ਕੇ ਸ਼ਿਵਮ ਆਫ਼ਸੈਟ, ਨਰਾਇਣਾ, ਨਵੀਂ ਦਿੱਲੀ-28 ਤੋਂ ਛਪੀ।